


ੴ ਵਾਹਿਗੁਰੂ ਜੀ ਕੀ ਫ਼ਤਹਿ ॥

111

# ਨਾਮ ਕੀ ਹੈ ਅਤੇ ਕਿਵੇਂ ਜਪੀਏ ?

ਨਾਮ ਜਪਹੁ ਮੇਰੇ ਸਾਜਨ ਸੈਨਾ ॥

11 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਨਾਮ ਕੀ ਹੈ ਤੇ ਕਿਵੇਂ ਜਪੀਏ ?

ਲੇਖਕ
ਸ: ਕਿਰਪਾਲ ਸਿੰਘ 'ਚੰਦਨ'

## ਤੱਤਕਰਾ

# ਨਾਮ ਮਾਰਗ ਤੇ ਨਾਮ ਰਸ

ਸਿੱਖੀ ਇਕ ਸੁਚੱਜਾ ਜੀਵਨ ਮਾਰਗ ਹੈ । ਜਾਂ ਇਉਂ ਕਹਿ ਲਵੋ ਕਿ ਇਹ ਧਰਮ ਮਨੁੱਖ ਨੂੰ ਸਰਬਪੱਖੀ ਅਗਵਾਈ ਦਿੰਦਾ ਹੈ । ਪਰ ਇਸ ਵਿਚ ਸਭ ਤੋਂ ਵਧ ਜ਼ੋਰ ਅਕਾਲ ਪੁਰਖ ਨਾਲ ਅਭੇਦਤਾ ਪ੍ਰਾਪਤ ਕਰਨ ਉਤੇ ਦਿਤਾ ਗਿਆ ਹੈ ਅਤੇ ਇਸ ਦੀ ਖ਼ਾਤਿਰ ਜੋ ਮਾਰਗ ਦੱਸਿਆ ਗਿਆ ਹੈ, ਉਸਨੂੰ ਨਾਮ ਮਾਰਗ ਆਖਿਆ ਜਾਂਦਾ ਹੈ । ਨਾਮ ਮਾਰਗ ਮਨੁੱਖ ਨੂੰ ਇਸ ਯੋਗ ਬਣਾਉਂਦਾ ਹੈ ਕਿ ਉਹ ਪ੍ਰਭੂ ਨੂੰ ਅੰਗ-ਸੰਗ ਪ੍ਰਤੀਤ ਕਰਦਾ ਹੋਇਆ ਇਸ ਜੀਵਨ ਨੂੰ ਸੁਚੱਜੇ ਢੰਗ ਨਾਲ ਜੀਵੇ ਅਤੇ ਜੀਵਨ ਮਗਰੋਂ ਉਸਦੀ ਆਤਮਾ ਪਰਮ-ਆਤਮਾ (ਵਾਹਿਗੁਰੂ) ਵਿਚ ਲੀਨ ਹੋ ਜਾਵੇ ।

**ਜੀਵਨ-ਮਨੋਰਥ**

ਗੁਰਬਾਣੀ ਸਾਨੂੰ ਇਹ ਸਮਝ ਬਖ਼ਸ਼ਦੀ ਹੈ ਕਿ ਮਨੁੱਖਾ ਜੀਵਨ ਕਈ ਜੂਨਾਂ ਵਿਚ ਭਟਕਣ ਮਗਰੋਂ ਮਿਲਿਆ ਹੈ ; ਇਸ ਨੂੰ ਅਜਾਈਂ ਨਹੀਂ ਗੁਆਉਣਾ ਚਾਹੀਦਾ, ਸਗੋਂ ਇਸ ਜੀਵਨ ਵਿਚ ਅਕਾਲ ਪੁਰਖ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ ਅਥਵਾ ਪ੍ਰਭੂ ਨਾਲ ਇਕ-ਸੁਰ ਹੋਣਾ ਚਾਹੀਦਾ ਹੈ :-

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ ॥**
**ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥**
**ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥**

(ਗਉੜੀ ਗੁਆਰੇਰੀ, ਮ: ੫-੧੭੬)

[ਅਰਥ : ਕਈ ਜਨਮ ਕੀੜੇ-ਪਤੰਗਿਆਂ ਵਿਚੋਂ, ਕਈ ਜਨਮ ਹਾਥੀ, ਮੱਛੀ, ਹਿਰਨਾਂ ਵਿਚੋਂ ; ਕਈ ਜਨਮ ਪੰਖੀਆਂ-ਸੱਪਾਂ ਵਿਚੋਂ ; ਕਈ ਜਨਮ ਘੋੜਿਆਂ-ਬਲਦਾਂ ਵਿਚੋਂ ; ਕਈ ਜਨਮ ਚੱਟਾਨਾਂ ਤੇ ਪਹਾੜਾਂ ਵਿਚੋਂ, ਕਈ ਜਨਮ ਗਰਭ ਵਿਚ ਛੀਨ ਹੁੰਦਿਆਂ, ਕਈ ਜਨਮ ਬਨਸਪਤੀ 'ਚੋਂ, ਅਥਵਾ ਚੁਰਾਸੀ ਲੱਖ ਜੂਨਾਂ ਵਿਚ ਭਵਾਟੀਆਂ ਖਾ ਕੇ ਇਹ ਸਰੀਰ ਮਿਲਿਆ ਹੈ । ਤਾਂ ਤੇ ਪ੍ਰਭੂ ਨੂੰ ਮਿਲ-ਇਹ ਹੀ ਉਸਨੂੰ ਮਿਲਣ ਦਾ ਸਮਾਂ ਹੈ ।]

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ, ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ, ਭਜੁ ਕੇਵਲ ਨਾਮ ॥**

(ਆਸਾ, ਮ: ੫-੧੨)

**ਫਿਰਤ ਫਿਰਤ ਬਹੁਤੇ ਜੁਗ ਹਾਰਿਓ, ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ, ਸਿਮਰਤ ਕਹਾ ਨਹੀ ॥**

(ਸੋਰਠਿ, ਮ: ੯-੬੩੧)

**ਮਨੋਰਥ ਦੀ ਪ੍ਰਾਪਤੀ**

ਉਪਰੋਕਤ ਮਨੋਰਥ ਦੀ ਪ੍ਰਾਪਤੀ ਦਾ ਇਕੋ-ਇਕ ਵਸੀਲਾ ਹੈ ਪ੍ਰਭੂ ਦਾ ਨਾਮ ਜਪਣਾ, ਸਿਮਰਨ ਕਰਨਾ ਅਥਵਾ ਉਸਦਾ ਗੁਣ-ਗਾਇਨ ਕਰਨਾ । ਇਸੇ ਲਈ ਗੁਰੂ ਸਾਹਿਬਾਨ ਨੇ

ਮਨੁੱਖਾਂ ਨੂੰ ਮੁੜ ਮੁੜਕੇ ਚਿਤਾਵਨੀ ਦਿਤੀ ਹੈ ਕਿ ਪ੍ਰਭੂ ਦਾ ਨਾਮ ਜਪੋ, ਪ੍ਰਭੂ ਦੇ ਗੁਣਾਂ ਨੂੰ ਹਿਰਦੇ ਵਿਚ ਧਾਰਨ ਕਰੋ, ਇੰਝ ਕੀਤਿਆਂ ਹੀ ਇਹ ਜੀਵਨ ਸਫ਼ਲ ਹੋਵੇਗਾ :-

**ਕਵਨ ਸੰਜੋਗ ਮਿਲਉ ਪ੍ਰਭ ਅਪਨੇ ॥ ਪਲੁ ਪਲੁ ਨਿਮਖ ਸਦਾ ਹਰਿ ਜਪਨੇ ॥**

(ਬਿਲਾਵਲ, ਮ: ੫-੮੦੬)

**ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥**

(ਭੈਰਉ, ਕਬੀਰ ਜੀ-੧੧੫੯)

**ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮਘਾਤੀ ॥ ੧ ॥**
**ਮਰਿ ਨ ਜਾਹੀ, ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥ ੧ ॥**
**॥ ਰਹਾਉ ।**

(ਗਉੜੀ, ਮ: ੫-੧੮੮)

**ਜਿਨ ਹਰਿ ਜਪਿਆ, ਸੇ ਹਰਿ ਹੋਏ, ਹਰਿ ਮਿਲਿਆ ਕੇਲ ਕੇਲਾਲੀ ॥**

(ਧਨਾਸਰੀ, ਮ: ੪-੬੬੭)

**ਨਾਮ ਦਾ ਰਸ**

ਮਨੁੱਖ ਜਿਉਂ ਜਿਉਂ ਸਿਮਰਨ ਵਿਚ ਜੁੜਦਾ ਹੈ, ਉਸਦੀ ਪ੍ਰਭੂ ਦੇ ਗੁਣਾਂ ਨਾਲ ਸਾਂਝ ਪੈਂਦੀ ਹੈ । ਉਸਨੂੰ ਪਤਾ ਲਗਦਾ ਹੈ ਕਿ ਪ੍ਰਭੂ, ਕੁਦਰਤ ਨੂੰ ਸਾਜ ਕੇ ਇਸ ਵਿਚ ਸਮਾਇਆ ਹੋਇਆ ਹੈ, ਉਹ ਰਿਜ਼ਕਦਾਤਾ, ਜੀਵਨਦਾਤਾ, ਸਭ ਤੋਂ ਵੱਡਾ ਮਿਤਰ-ਸਖਾਈ, ਦਿਆਲੂ, ਕ੍ਰਿਪਾਲੂ, ਭਗਤਾਂ ਦਾ ਰਾਖਾ, ਭਗਤਾਂ ਨੂੰ ਪਿਆਰ ਕਰਨ ਵਾਲਾ, ਦੁੱਖ-ਹਰਤਾ, ਸੁੱਖ-ਦਾਤਾ, ਸਦਾ-ਸਹਾਈ, ਸਭ ਦੇ ਦਿਲਾਂ ਦੀ ਬੁਝਣ ਵਾਲਾ, ਸਥਾਈ ਹੋਂਦ ਵਾਲਾ, ਸਭ ਤੋਂ ਵੱਧ ਬਲਸ਼ਾਲੀ ਇਤਿਆਦਕ ਅਨਗਿਣਤ ਗੁਣਾਂ ਦਾ ਮਾਲਕ ਹੈ । ਪ੍ਰਭੂ ਦੀ ਵਿਸ਼ਾਲਤਾ ਦਾ ਗਿਆਨ ਮਨੁੱਖ ਦੇ ਮਨ ਵਿਚ ਉਸ ਲਈ ਪਿਆਰ ਤੇ ਸ਼ਰਧਾ ਦੀ ਭਾਵਨਾ ਪੈਦਾ ਕਰਦਾ ਹੈ । ਪ੍ਰਭੂ ਦੇ ਹੈਰਾਨ ਕਰਨ ਵਾਲੇ ਗੁਣਾਂ ਨੂੰ ਵੇਖ ਕੇ ਮਨੁੱਖ 'ਵਾਹ' 'ਵਾਹ' ਕਰ ਉਠਦਾ ਹੈ ਤੇ ਵਿਸਮਾਦੀ ਅਵੱਸਥਾ ਵਿਚ ਪੁੱਜ ਜਾਂਦਾ ਹੈ । ਇੰਝ ਉਸਨੂੰ ਨਾਮ ਸਿਮਰਨ ਵਿਚੋਂ ਇਕ ਅਗੰਮੀ ਅਤੇ ਬਿਆਨ ਨਾ ਕੀਤੇ ਜਾਣ ਵਾਲੇ ਰਸ ਦੀ ਪ੍ਰਾਪਤੀ ਹੁੰਦੀ ਹੈ । ਉਹ ਜਿੰਨਾ ਨਾਮ-ਸਿਮਰਨ ਵਿਚ ਵਧੇਰੇ ਜੁੜਦਾ ਹੈ,-ਉੱਨਾ ਹੀ ਵਧੇਰੇ ਉਸਨੂੰ ਇਹ ਰਸ ਪ੍ਰਾਪਤ ਹੁੰਦਾ ਹੈ । ਇਹ ਰਸ ਇੰਨਾਂ ਮਿੱਠਾ ਤੇ ਸੁਖਦਾਈ ਹੁੰਦਾ ਹੈ ਕਿ ਇਸਦੇ ਸਾਹਮਣੇ ਸੰਸਾਰ ਦੇ ਸਾਰੇ ਰਸ, ਸੁੱਖ, ਭੋਗ ਘਟੀਆ ਜਾਪਦੇ ਹਨ । ਇਸ ਰਸ ਨੂੰ ਮਾਨਣ ਵਾਲੇ ਦੇ ਦਿਲ ਵਿਚੋਂ ਧਨ, ਜਾਇਦਾਦ, ਧੀਆਂ-ਪੁੱਤਰਾਂ ਦਾ ਮੋਹ ਖਤਮ ਹੋ ਜਾਂਦਾ ਹੈ, ਹਉਮੈ ਦਾ ਅਭਾਵ ਹੋ ਜਾਂਦਾ ਹੈ, ਸੰਸਾਰ ਦੇ ਸੁੱਖ-ਸਾਧਨਾਂ ਦੀ ਖਿੱਚ ਖਤਮ ਹੋ ਜਾਂਦੀ ਹੈ । ਇਸ ਰਸ ਦਾ ਬਿਆਨ ਕਰਦਿਆਂ ਹੋਇਆਂ ਸਤਿਗੁਰੂ ਫੁਰਮਾਉਂਦੇ ਹਨ :-

**ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥**
**ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥**

(ਜੈਤਸਰੀ ਕੀ ਵਾਰ, ਮ: ੫-੭੦੮)

**ਰੂਪ ਸੁੰਦਰੀਆ ਅਨਿਕ ਇਸਤਰੀਆ ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥**

(ਆਸਾ, ਮ: ੫-੩੮੫)

ਜਿਨਿ ਚਾਖਿਆ ਤਿਸੁ ਆਇਆ ਸਾਦੁ ॥ ਜਿਉ ਗੂੰਗਾ ਮਨ ਮਹਿ ਬਿਸਮਾਦੁ ॥

(ਬਿਲਾਵਲ, ਮ: ੫-੮੦੧)

ਜਿਸੁ ਰਸੁ ਆਇਆ ਸੋਈ ਜਾਨੈ ॥ ਪੇਖਿ ਪੇਖਿ ਮਨ ਮਹਿ ਹੈਰਾਨੈ ॥

(ਪ੍ਰਭਾਤੀ, ਮ: ੫-੧੩੩੮)

ਹਰਿ ਰਸੁ ਪੀਵਤ ਸਦ ਹੀ ਰਾਤਾ ॥ ਆਨ ਰਸਾ ਖਿਨ ਮਹਿ ਲਹਿ ਜਾਤਾ ॥
ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ ॥ ਆਨ ਰਸਾ ਮਹਿ ਵਿਆਪੈ ਚਿੰਦ ॥ ੧ ॥
ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥ ੧ ॥ ਰਹਾਉ ।
ਹਰਿ ਰਸੁ ਕੀ ਕੀਮਤਿ ਕਹੀ ਨ ਜਾਇ ॥ ਹਰਿ ਰਸੁ ਸਾਧੂ ਹਾਟਿ ਸਮਾਇ ।
ਲਾਖ ਕਰੋਰੀ ਮਿਲੈ ਨ ਕੇਹ ॥ ਜਿਸਹਿ ਪਰਾਪਤਿ ਤਿਸ ਹੀ ਦੇਹਿ ॥ ੨ ॥
ਨਾਨਕ ਚਾਖਿ ਭਏ ਬਿਸਮਾਦੁ ॥ ਨਾਨਕ ਗੁਰ ਤੇ ਆਇਆ ਸਾਦੁ ॥
ਈਤ ਊਤ ਕਤ ਛੋਡਿ ਨ ਜਾਇ ॥ ਨਾਨਕ ਗੀਧਾ ਹਰਿ ਰਸ ਮਾਹਿ ॥ ੩ ॥ ੨੭ ॥

(ਆਸਾ, ਮ: ੫-੩੭੭)

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਅਨੰਦੁ ਸਾਹਿਬ ਵਿਚ ਫੁਰਮਾਉਂਦੇ ਹਨ, 'ਹੇ ਰਸਨਾ! ਤੂੰ ਹੋਰ ਰਸਾਂ ਵਿਚ ਰਚੀ ਹੋਈ ਹੈਂ, ਇਨ੍ਹਾਂ ਰਸਾਂ ਨਾਲ ਤੇਰੀ ਪਿਆਸ ਨਹੀਂ ਬੁਝਣੀ । ਜਦੋਂ ਤੱਕ ਹਰੀ-ਰਸ ਦੀ ਪ੍ਰਾਪਤੀ ਨਹੀਂ ਹੁੰਦੀ, ਉਦੋਂ ਤੱਕ ਤੇਰੀ ਪਿਆਸ ਨਹੀਂ ਜਾਵੇਗੀ । ਜੇ ਹਰਿ-ਰਸ ਤੇਰੇ ਪੱਲੇ ਪੈ ਜਾਏ, ਤੇ ਤੂੰ ਉਸਨੂੰ ਪੀਵੇਂ ਤਾਂ ਮੁੜ ਤ੍ਰਿਸ਼ਨਾ ਨਹੀਂ ਸਤਾਵੇਗੀ । ਇਹ ਹਰਿ-ਰਸ ਸਤਿਗੁਰੂ ਤੋਂ ਉਸਦੀ ਬਖ਼ਸ਼ਿਸ਼ ਦੁਆਰਾ ਮਿਲਦਾ ਹੈ । ਜੇ ਹਰਿ-ਰਸ ਮਨ ਵਿਚ ਆ ਕੇ ਵਸ ਜਾਵੇ ਤਾਂ ਹੋਰ ਸਭ ਰਸ ਵਿਸਰ ਜਾਂਦੇ ਹਨ :

ਏ ਰਸਨਾ ਤੂ ਅਨਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ, ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ, ਬਹੁੜਿ ਨ ਤ੍ਰਿਸਨਾ ਲਾਗੈ ਆਇ ॥
ਏਹੁ ਹਰਿ ਰਸੁ ਕਰਮੀ ਪਾਈਐ, ਸਤਿਗੁਰੁ ਮਿਲੈ ਜਿਸੁ ਆਇ ॥
ਕਹੈ ਨਾਨਕ ਹੋਰਿ ਅਨਰਸ ਸਭਿ ਵੀਸਰੇ, ਜਾ ਹਰਿ ਵਸੈ ਮਨਿ ਆਇ ॥ ੩੨ ॥

(ਰਾਮਕਲੀ, ਮ: ੩ ਅਨੰਦੁ-੯੨੧)

ਸ੍ਰੀ ਗੁਰੂ ਰਾਮ ਦਾਸ ਜੀ ਇਸ ਗੱਲ ਨੂੰ ਦ੍ਰਿੜ ਕਰਾਉਂਦੇ ਹਨ ਕਿ ਨਾਮ-ਰਸ ਦੀ ਪ੍ਰਾਪਤੀ ਗੁਰੂ ਦੁਆਰਾ ਹੀ ਹੁੰਦੀ ਹੈ । ਜਿਹੜੇ ਮਨੁੱਖ ਆਪਣੇ ਮਨ ਦੀ ਮਤ ਨੂੰ ਤਿਆਗ ਕੇ, ਗੁਰੂ ਦੀ ਮੱਤ ਧਾਰਨ ਕਰਕੇ, ਗੁਰਮੁਖ ਬਣ ਜਾਂਦੇ ਹਨ ਅਤੇ ਗੁਰੂ ਦੇ ਬਚਨਾਂ ਦੀ ਕਮਾਈ ਕਰਦੇ ਹਨ ਉਹ ਇਸ ਹਰਿ-ਰਸ ਨੂੰ ਪ੍ਰਾਪਤ ਕਰਦੇ ਹਨ :

ਗੁਰਮੁਖੀਆ ਸੋਹਾਗਣੀ, ਤਿਨ ਦਇਆ ਪਈ ਮਨਿ ਆਇ ॥
ਸਤਿਗੁਰ ਵਚਨੁ ਰਤੰਨੁ ਹੈ, ਜੋ ਮੰਨੇ ਸੁ ਹਰਿ ਰਸੁ ਖਾਇ ॥
ਸੇ ਵਡਭਾਗੀ ਵਡ ਜਾਣੀਅਹਿ, ਜਿਨ ਹਰਿ ਰਸੁ ਖਾਧਾ ਗੁਰ ਭਾਇ ॥ ੨ ॥

(ਸਿਰੀ ਰਾਗ, ਮ: ੪-੪੧)

# ਨਾਮ-ਸਿਮਰਨ ਦੀਆਂ ਬਰਕਤਾਂ

ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਨਾਮ ਸਿਮਰਨ ਦੁਆਰਾ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ । ਸਿਮਰਨ ਕਰਨ ਵਾਲਾ ਕਿਉਂਕਿ ਪ੍ਰਭੂ ਦੀ ਸਿਫ਼ਤ-ਸਲਾਹ ਕਰਦਾ ਹੈ ਅਥਵਾ ਉਸਦਾ ਗੁਣ-ਗਾਇਨ ਕਰਦਾ ਹੈ, ਇਸ ਲਈ ਉਸਦੇ ਮਨ ਵਿਚ ਵੀ ਅਕਾਲ-ਪੁਰਖੀ ਗੁਣਾਂ ਦਾ ਵਾਸਾ ਹੋਣਾ ਆਰੰਭ ਹੋ ਜਾਂਦਾ ਹੈ ਅਤੇ ਉਸਦਾ ਸੁਭਾਅ ਪ੍ਰਭੂ ਦੇ ਸੁਭਾਅ ਵਰਗਾ ਹੋ ਜਾਂਦਾ ਹੈ । ਗੁਰੂ-ਫ਼ੁਰਮਾਨ ਹਨ :-

**ਜੋ ਸਿਉ ਰਾਤਾ, ਤੈਸੋ ਹੋਵੈ ॥ (ਰਾਗ ਆਸਾ, ਮ: ੧-੪੧੧)**

**ਜਿਨ ਹਰਿ ਜਪਿਆ ਸੇ ਹਰਿ ਹੋਏ, ਹਰਿ ਮਿਲਿਆ ਕੇਲ ਕੇਲਾਲੀ ॥**

(ਧਨਾਸਰੀ, ਮ: ੪-੬੬੭)

**ਨਾਨਕ, ਹਰਿ ਜਨ, ਹਰਿ ਇਕੇ ਹੋਏ, ਹਰਿ ਜਪਿ, ਹਰਿ ਸੇਤੀ ਰਲਿਆ ॥**

(ਵਡਹੰਸ, ਮ: ੪-੫੬੨)

**ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ ॥ ਭੇਦੁ ਜਾਣਹੁ ਮੂਲਿ ਸਾਂਈ ਜੇਹਿਆ ॥**

(ਆਸਾ, ਮ: ੫-੩੯੭)

ਸੋ ਨਾਮ ਸਿਮਰਨ ਦੁਆਰਾ ਮਨੁੱਖ ਦੀ ਨਵੀਂ-ਘਾੜਤ ਘੜੀ ਜਾਂਦੀ ਹੈ । ਉਸਦੇ ਆਚਰਣ ਦੀ ਉਸਾਰੀ ਹੁੰਦੀ ਹੈ, ਉਸ ਵਿਚ ਨਵੇਂ ਗੁਣ ਆਉਂਦੇ ਹਨ ਤੇ ਉਹ ਅਨੇਕਾਂ ਪ੍ਰਭੂ-ਬਖ਼ਸ਼ਿਸ਼ਾਂ ਦਾ ਪਾਤਰ ਬਣਦਾ ਹੈ । ਇਹ ਬਖ਼ਸ਼ਿਸ਼ਾਂ ਹੀ ਨਾਮ ਦੀਆਂ ਬਰਕਤਾਂ ਹਨ, ਜਿਨ੍ਹਾਂ ਵਿਚੋਂ ਕੁਝ ਵਿਸ਼ੇਸ਼ ਬਰਕਤਾਂ ਦਾ ਵਰਣਨ ਹੇਠਾਂ ਕੀਤਾ ਜਾ ਰਿਹਾ ਹੈ ।

**(ੳ) ਨਾਮ ਜਪਣ ਨਾਲ ਸੁੱਖਾਂ ਦੀ ਪ੍ਰਾਪਤੀ ਤੇ ਰੋਗਾਂ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ :**

ਪ੍ਰਭੂ ਦਾ ਨਾਮ ਸਿਮਰਨ ਕਰਨ ਵਾਲੇ ਮਨੁੱਖ ਦੇ ਸੋਚਣ ਦਾ ਢੰਗ ਬਦਲ ਜਾਂਦਾ ਹੈ । ਜਿਨ੍ਹਾਂ ਸੰਸਾਰਕ-ਪ੍ਰਾਪਤੀਆਂ ਵਿਚੋਂ ਉਹ ਸੁੱਖ ਦੀ ਭਾਲ ਕਰਦਾ ਸੀ, ਉਹ ਹੁਣ (ਨਾਮ-ਮਾਰਗ ਅਪਣਾਕੇ) ਬੜੀਆਂ ਤੁੱਛ ਜਿਹੀਆਂ ਜਾਪਣ ਲਗ ਪੈਂਦੀਆਂ ਹਨ । ਉਸਨੂੰ ਸਮਝ ਆ ਜਾਂਦੀ ਹੈ ਕਿ ਸੰਸਾਰਕ ਸੁੱਖ ਤੇ ਐਸ਼ ਪ੍ਰਸਤੀ ਤਾਂ ਅੰਤ ਦੁੱਖਾਂ ਦੇ ਕਾਰਨ ਬਣਦੇ ਹਨ । ਉਹਨੂੰ ਪਤਾ ਲਗ ਜਾਂਦਾ ਹੈ ਕਿ ਧਨ ਜਾਇਦਾਦ ਦੀ ਪ੍ਰਾਪਤੀ ਮਨ ਵਿਚ ਦੂਜਿਆਂ ਦਾ ਹੱਕ ਮਾਰਨ ਦੀ ਰੁਚੀ ਪੈਦਾ ਕਰਦੀ ਹੈ ਤੇ ਕਈ ਵਾਰ ਹੋਰਨਾਂ ਤੇ ਜ਼ੁਲਮ ਕਰਨ ਲਈ ਵੀ ਪ੍ਰੇਰਦੀ ਹੈ ਅਤੇ ਇਸੇ ਭਾਵਨਾ ਅਧੀਨ ਮਨੁੱਖ ਰਿਸ਼ਵਤਖੋਰ ਬਣ ਜਾਂਦੇ ਹਨ, ਕਾਮਿਆਂ ਦਾ ਹੱਕ ਮਾਰਦੇ ਹਨ ਅਤੇ ਡਾਕੇ ਮਾਰਨ ਲਗ ਪੈਂਦੇ ਹਨ । ਇੰਝ ਮਨੁੱਖ ਨਿਰਦਈ ਬਣ ਜਾਂਦੇ ਹਨ ਅਤੇ ਪ੍ਰਭੂ ਤੋਂ ਦੂਰ ਚਲੇ ਜਾਂਦੇ ਹਨ । ਨਾਮ ਜਪਣ ਵਾਲਾ ਮਨੁੱਖ ਜਿਥੇ ਮਿਹਨਤ ਦੀ ਕਮਾਈ ਕਰਦਾ ਹੈ, ਉਥੇ ਸਬਰ-ਸੰਤੋਖ ਦਾ ਧਾਰਨੀ ਬਣਦਾ ਹੈ । ਮਿਹਨਤ ਨਾਲ ਜੋ ਕੁਝ ਹਾਸਲ ਹੁੰਦਾ ਹੈ, ਉਹ ਉਸ ਨਾਲ ਹੀ ਗੁਜ਼ਾਰਾ ਕਰਦਾ ਹੈ । ਇਸ ਨਾਲ ਉਸਦਾ ਮਨ ਸ਼ਾਂਤ ਰਹਿੰਦਾ ਹੈ ਤੇ ਉਹ ਸੁਖੀ ਮਹਿਸੂਸ ਕਰਦਾ ਹੈ । ਉਸਦਾ ਵਿਸ਼ਵਾਸ਼ ਬਣ ਜਾਂਦਾ ਹੈ ਕਿ :

**ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥**
**ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧ ॥**

ਸੁਖ ਸਹਜ ਆਨੰਦ ਲਹਹੁ ॥
ਸਾਧ ਸੰਗਤਿ ਪਾਈਐ ਵਡਭਾਗੀ, ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧ ॥
ਰਹਾਉ ॥

(ਭੈਰਉ, ਮ: ੫-੧੧੪੭)

ਮਾਈ ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ,
ਹਰਿ ਸਿਮਰਤ ਬਿਨਸੈ ਸਭ ਦੁਖੁ ॥੧ ॥ ਰਹਾਉ ॥
ਕੋਟਿ ਜਨਮ ਕੇ ਕਿਲਬਿਖ ਨਾਸਹਿ, ਸਿਮਰਤ ਪਾਵਨ ਤਨ ਮਨ ਸੁਖ ॥
ਦੇਖਿ ਸਰੂਪੁ ਪੂਰਨ-ਭਈ ਆਸਾ, ਦਰਸਨੁ ਭੇਟਤ ਉਤਰੀ ਭੁਖ ॥

(ਟੋਡੀ, ਮ: ੫-੭੧੭)

ਇਛਾ ਪੂਰਕੁ ਸਰਬ ਸੁਖਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ ॥
ਸੋ ਐਸਾ ਹਰਿ ਧਿਆਈਐ, ਮੇਰੇ ਜੀਅੜੇ, ਤਾ ਸਰਬ ਸੁਖ ਪਾਵਹਿ, ਮੇਰੇ ਮਨਾ ॥੧ ॥

(ਧਨਾਸਰੀ, ਮ: ੪-੬੬੯)

ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥ ਨਾਮੁ ਬਿਨਾ ਜਨਮੁ ਬਿਰਥਾ ਜਾਏ ॥੧ ॥

(ਭੈਰਉ, ਮ: ੫-੧੧੫੫)

ਨਾਮ-ਮਾਰਗੀ, ਨਾਮ-ਸਿਮਰਣ ਨੂੰ ਹੀ ਸਭ ਮਾਨਸਿਕ ਦੁੱਖਾਂ ਦਾ ਇਲਾਜ ਮੰਨਦਾ ਹੈ। ਬਹੁਤੇ ਸ਼ਰੀਰਕ ਦੁੱਖ ਵੀ ਮਾਨਸਿਕ-ਵਿਕਾਰਾਂ ਕਾਰਨ ਪੈਦਾ ਹੁੰਦੇ ਹਨ, ਇਸ ਲਈ ਉਹ ਵੀ ਨਾਮ-ਜਪਣ ਨਾਲ ਦੂਰ ਹੋ ਜਾਂਦੇ ਹਨ । ਇਸ ਤੋਂ ਇਲਾਵਾ ਮਾਇਆ ਦੇ ਭੈੜੇ ਅਸਰ ਦਾ ਦੁੱਖ, ਪਾਪਾਂ ਕਾਰਣ ਉਪਜੇ ਦੁੱਖ, ਕਾਮ, ਕ੍ਰੋਧ ਲੋਭ, ਮੋਹ, ਹੰਕਾਰ ਆਦਿਕ ਮਾਰੂ ਵਿਕਾਰਾਂ ਕਾਰਨ ਉਪਜੇ ਦੁੱਖ, ਪ੍ਰਭੂ ਤੋਂ ਦੂਰੀ ਕਾਰਨ ਉਪਜੇ ਦੁੱਖ, ਸੰਸਾਰ ਵਿਚ 'ਆਪਣਿਆਂ' ਵਲੋਂ ਕਮਾਏ ਗਏ ਧ੍ਰੋਹ ਦਾ ਦੁੱਖ, ਚਿੰਤਾਵਾਂ ਤੋਂ ਉਪਜੇ ਦੁਖ, ਮੌਤ ਦਾ ਦੁੱਖ ਆਦਿਕ ਅਨੇਕਾਂ ਦੁੱਖ ਹਨ ਜਿਨ੍ਹਾਂ ਦਾ ਦਾਰੂ ਕੇਵਲ ਨਾਮ ਹੀ ਹੈ । ਤਾਂ ਹੀ ਤਾਂ ਸਤਿਗੁਰੂ ਫ਼ੁਰਮਾਉਂਦੇ ਹਨ :

ਲਲਾ ਲਾਵਉ ਅਉਖਧ ਜਾਹੂ ॥ ਦੁਖ ਦਰਦ ਤਿਹ ਮਿਟਹਿ ਖਿਨਾਹੂ ॥
ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥ ਤਾਹਿ ਰੋਗੁ ਸੁਪਨੈ ਨਹੀਂ ਆਵੈ ॥
ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥
ਗੁਰਿ ਪੂਰੈ ਸੰਜਮੁ ਕਰਿ ਦੀਆ । ਨਾਨਕ ਤਉ ਫਿਰਿ ਦੂਖ ਨ ਥੀਆ ॥੪੫ ॥

(ਗਉੜੀ, ਬਾਵਨ ਅਖਰੀ, ਮ: ੫-੨੫੯)

ਹਰਿ ਗੁਣ ਗਾਵਾ, ਹਰਿ ਨਿਤ ਚਵਾ, ਗੁਰਮਤੀ ਹਰਿ ਰੰਗੁ ਸਦਾ ਮਾਣਿ ॥
ਹਰਿ ਜਪਿ ਜਪਿ ਅਉਖਧ ਖਾਧਿਆ, ਸਭਿ ਰੋਗ ਗਵਾਤੇ ਦੁਖਾ ਘਾਣਿ ॥

(ਸੋਰਠਿ ਕੀ ਵਾਰ, ਮ: ੪-੬੫੧)

ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥

(ਗਉੜੀ, ਸੁਖਮਨੀ, ਮ: ੫-੨੭੪)

ਅੰਤਰਿ ਚਿੰਤਾ ਨੈਣੀ ਸੁਖੀ, ਮੂਲਿ ਨ ਉਤਰੈ ਭੁਖ ॥
ਨਾਨਕ ਸਚੇ ਨਾਮ ਬਿਨੁ, ਕਿਸੈ ਨ ਲਥੋ ਦੁਖੁ ॥

(ਵਾਰ ਗਉੜੀ, ਸਲੋਕ ਮ: ੫-੩੧੯)

ਜਿਸੁ ਤੂ ਆਵਹਿ ਚਿਤਿ, ਤਿਸਨੋ ਸਦਾ ਸੁਖ ॥
ਜਿਸੁ ਤੂ ਆਵਹਿ ਚਿਤਿ, ਤਿਸੁ ਜਮ ਨਾਹਿ ਦੁਖ ॥
ਜਿਸੁ ਤੂ ਆਵਹਿ ਚਿਤਿ, ਤਿਸੁ ਕਿ ਕਾੜਿਆ ॥
ਜਿਸ ਦਾ ਕਰਤਾ ਮਿਤ੍ਰੁ, ਸਭਿ ਕਾਜ ਸਵਾਰਿਆ ॥੬ ॥

(ਰਾਮਕਲੀ ਕੀ ਵਾਰ, ਮ: ੫-੯੬੦)

**(ਅ) ਨਾਮ ਜਪਣ ਨਾਲ ਜੀਵਨ ਵਿਚ ਤਬਦੀਲੀ ਆਉਂਦੀ ਹੈ :**

ਮਨੁੱਖ ਦਾ ਮਨ ਵਿਚਾਰਾਂ ਦਾ ਸੰਗ੍ਰਹਿ ਹੀ ਤਾਂ ਹੈ । ਜਿਹੋ ਜਿਹੇ ਖਿਆਲ ਉਹ ਆਪਣੇ ਸੰਗੀਆਂ-ਸਾਥੀਆਂ ਦੀ ਸੰਗਤ ਤੋਂ ਹਾਸਲ ਕਰਦਾ ਹੈ, ਜਾਂ ਪੁਸਤਕਾਂ ਪੜ੍ਹ ਕੇ ਅਪਣਾਉਂਦਾ ਹੈ, ਉਹੋ ਜਿਹਾ ਹੀ ਉਸਦਾ ਸੁਭਾਅ ਬਣ ਜਾਂਦਾ ਹੈ । ਇਸੇ ਲਈ ਤਾਂ ਕੱਚੀ-ਉਮਰੇ ਇਸ਼ਕ ਦੇ ਨਾਵਲ ਪੜ੍ਹਨ ਵਾਲੇ ਮੁੰਡਿਆਂ ਦੇ ਮਨ ਵਿਚ ਕਾਮ-ਤਰੰਗਾਂ ਉਠਣ ਲਗ ਪੈਂਦੀਆਂ ਹਨ ਅਤੇ ਇਸ ਦੇ ਉਲਟ ਧਾਰਮਿਕ ਸਾਹਿਤ ਪੜ੍ਹਣ ਵਾਲੇ ਬੱਚੇ ਦੇ ਮਨ ਅੰਦਰ ਆਪਣਾ ਆਚਰਣ ਉੱਚਾ ਬਣਾਉਣ ਦੀ ਭਾਵਨਾ ਪੈਦਾ ਹੁੰਦੀ ਹੈ ਅਤੇ ਉਹ ਇਹੀ ਸੋਚਦਾ ਰਹਿੰਦਾ ਹੈ ਕਿ ਇਸ ਦੁਰਲੱਭ ਜੀਵਨ ਨੂੰ ਕਿਵੇਂ ਸਫ਼ਲ ਕੀਤਾ ਜਾਵੇ, ਕਿਵੇਂ ਮੁਕਤੀ ਪ੍ਰਾਪਤ ਹੋਵੇ, ਕਿਵੇਂ ਵਿਕਾਰਾਂ ਤੋਂ ਖਲਾਸੀ ਹੋਵੇ, ਆਦਿ ।

ਇਸੇ ਤਰ੍ਹਾਂ ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਸਦਾ ਗੁਣ-ਗਾਇਨ ਕਰਦੇ ਹਨ, ਉਨ੍ਹਾਂ ਦੇ ਮਨ ਵਿਚ ਪ੍ਰਭੂ ਲਈ ਪਿਆਰ ਅਤੇ ਉਸਦੀ ਸੰਤਾਨ ਵਿੱਚ ਮਨੁੱਖ-ਜਾਤੀ ਦੀ ਸੇਵਾ ਲਈ ਭਾਵਨਾਵਾਂ ਉਤਪਨ ਹੁੰਦੀਆਂ ਹਨ । ਇਸ ਬਾਰੇ ਪ੍ਰੋ: ਸਾਹਿਬ ਸਿੰਘ ਜੀ ਲਿਖਦੇ ਹਨ :

"ਰਤਾ ਗਹੁ ਨਾਲ ਮਨੁੱਖ ਦਾ ਸਾਧਾਰਨ ਜੀਵਨ ਤੱਕੋ, ਬੜਾ ਹਾਸੋ-ਹੀਣਾ ਤੇ ਤਰਸਯੋਗ ਹੈ । ਇਕ ਦੂਜੇ ਨਾਲ ਈਰਖਾ, ਨਫ਼ਰਤ ਤੇ ਨਿੰਦਿਆ ਦੇ ਭਾਂਬੜ ਮਚੇ ਪਏ ਹਨ। ਸੁਆਦਲੀ ਗੱਲ ਇਹ ਹੈ ਕਿ ਦੂਜਿਆਂ ਦੀ ਨਿੰਦਿਆ ਕਰਨ ਵਾਲਾ, ਹੋਰਨਾਂ ਨਾਲ ਈਰਖਾ ਕਰਨ ਵਾਲਾ ਬੰਦਾ, ਨਿੰਦਿਆ ਈਰਖਾ ਕਰਨ ਵੇਲੇ ਆਪਣੇ ਅੰਦਰ ਸੜਦਾ ਭੁਜਦਾ ਹੁੰਦਾ ਹੈ, ਪਰ ਫਿਰ ਵੀ ਇਹ ਇਕ ਐਸਾ ਚੰਦਰਾ ਚਸਕਾ ਹੈ ਕਿ ਨਿੰਦਿਆ ਕਰਨ ਸੁਣਨ ਵਿਚ ਮਨੁੱਖ ਘੰਟਿਆਂ ਬੱਧੀ ਸਮਾਂ ਗੁਜ਼ਾਰ ਦੇਂਦਾ ਹੈ, ਤੇ ਅੱਕਦਾ ਨਹੀਂ ।

ਜਿਸ ਭਾਗਾਂ ਵਾਲੇ ਨੂੰ ਕਿਸੇ ਭਲੇ ਪੁਰਖ ਦੀ ਸੰਗਤ ਨਸੀਬ ਹੁੰਦੀ ਹੈ, ਉਹ ਉਸ (ਸੰਗਤ) ਦੀ ਬਰਕਤ ਨਾਲ ਸਭ ਵਿਚ ਵਸਦੇ ਪਰਮਾਤਮਾ ਦੀ ਯਾਦ ਤੇ ਸਿਫ਼ਤ-ਸਲਾਹ ਕਰਨੀ ਸਿੱਖਦਾ ਹੈ । ਤੇ, ਇਹ ਇਕ ਐਸਾ ਅਣਿਆਲਾ ਤੀਰ ਹੈ ਕਿ ਜਿਸ ਸੁਭਾਗ ਹਿਰਦੇ ਵਿਚ ਵਿੱਝਦਾ ਹੈ, ਉਸ ਨੂੰ ਈਰਖਾ, ਨਿੰਦਿਆ ਆਦਿਕ ਚੰਦਰੀਆਂ ਵਾਦੀਆਂ ਵਲੋਂ ਗੂੰਗਾ-ਬੋਲਾ ਕਰ ਦਿੰਦਾ ਹੈ । ਫਿਰ ਉਹ ਬੰਦਾ ਨਿੰਦਿਆ ਕਰਨ-ਸੁਣਨ ਵਾਲੇ ਪਹਿਲੇ ਕੁਸੰਗੀਆਂ ਕੋਲ ਜਾਣੋ ਹਟ ਜਾਂਦਾ ਹੈ ।" ਇਸ ਸੰਬੰਧ ਵਿਚ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

ਕਬੀਰ ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ ॥
ਪਾਵਹੁ ਤੇ ਪਿੰਗੁਲ ਭਇਆ, ਮਾਰਿਆ ਸਤਿਗੁਰ ਬਾਨ ॥੧੯੩ ॥
ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ ॥੧੯੪ ॥

(ਸਲੋਕ,ਕਬੀਰ ਜੀਉ ਕੇ—੧੩੭੪)

ਸੰਸਾਰ ਵਿਚ ਕਈ ਮਨੁੱਖ ਇਹੋ ਜਿਹੇ ਮਿਲ ਜਾਂਦੇ ਹਨ ਜੋ ਧਰਮੀ ਬਣਨ ਭਾਵ ਨਿਰੀ ਬਾਹਰੀ ਸੁੱਚ ਪਵਿਤਰਤਾ ਰਖਣਾ ਹੀ ਜ਼ਰੂਰੀ ਸਮਝਦੇ ਹਨ । ਬਾਹਰੀ ਭੇਖ (ਲਿਬਾਸ) ਅਜਿਹਾ ਧਾਰਣ ਕਰਦੇ ਹਨ ਜਿਸ ਨਾਲ ਲੋਕ ਉਨ੍ਹਾਂ ਨੂੰ ਧਰਮੀ ਬੰਦੇ ਸਮਝਣ । ਪਰ ਅਜਿਹੇ ਬੰਦੇ ਪ੍ਰਭੂ ਦੀ ਖ਼ਲਕਤ ਨਾਲ ਪਿਆਰ ਨਹੀਂ ਕਰਦੇ, ਸੁੱਚ-ਭਿੱਟ ਦੇ ਖ਼ਿਆਲ ਨਾਲ ਉਨ੍ਹਾਂ ਲੋਕਾਂ ਨਾਲ ਹੀ ਨਫ਼ਰਤ ਕਰਨ ਲਗ ਪੈਂਦੇ ਹਨ ਜਿਨ੍ਹਾਂ ਨੂੰ ਉਨ੍ਹਾਂ ਨੇ ਆਪ ਹੀ ਨੀਵੇਂ ਤੇ ਘਟੀਆ ਮਿਥਿਆ ਹੁੰਦਾ ਹੈ, ਜਾਂ ਜਿਹੜੇ ਬੰਦੇ ਅਖੌਤੀ ਨੀਵੀਆਂ ਜਾਤਾਂ ਦੇ (ਅਥਵਾ ਸ਼ੂਦਰ) ਹੁੰਦੇ ਹਨ ।

ਅਜਿਹੇ ਹੀ ਇਕ ਬੰਦੇ (ਵੈਸ਼ਨਵ ਸਾਧ) ਨਾਲ ਗੁਰੂ ਨਾਨਕ ਦੇਵ ਜੀ ਦਾ ਵਾਹ ਪਹਿਲੇ ਪਰਚਾਰ-ਸਫਰ ਵਿਚ ਹਰਦੁਆਰ ਵਿਖੇ ਪਿਆ ਸੀ । ਉਸ ਵੈਸ਼ਨਵ ਸਾਧ ਨੇ ਦਿਨ-ਚੜ੍ਹੇ ਆਪਣਾ ਚੌਂਕਾ ਤਿਆਰ ਕੀਤਾ । ਧਰਤੀ ਨੂੰ ਗੋਹੇ ਨਾਲ ਲਿਪਿਆ, ਲਕੜੀਆਂ ਨੂੰ ਪਾਣੀ ਨਾਲ ਧੋਤਾ, ਚੌਂਕੇ ਦੇ ਆਲੇ-ਦੁਆਲੇ ਕਾਰ ਕੱਢੀ (ਲਕੀਰ ਖਿੱਚੀ) ਤੇ ਚੁੱਲ੍ਹੇ ਵਿਚ ਅੱਗ ਬਾਲ਼ੀ ....... । ਇਸੇ ਸਮੇਂ ਭਾਈ ਮਰਦਾਨਾ ਜੀ ਉਸ ਕੋਲ ਅੱਗ ਲੈਣ ਲਈ ਗਏ । ਉਨ੍ਹਾਂ ਦਾ ਪਰਛਾਵਾਂ ਸਾਧੂ ਦੇ ਚੌਂਕੇ ਵਿਚ ਪਿਆ । ਸਾਧੂ ਭਲਾਂ ਕਿਵੇਂ ਸਹਿ ਸਕਦਾ ਸੀ ਕਿ ਕਿਸੇ 'ਨੀਚ-ਸ਼ੂਦਰ' ਦਾ ਪਰਛਾਵਾਂ ਉਸਦੇ ਪਵਿੱਤਰ ਕੀਤੇ ਚੌਂਕੇ ਵਿਚ ਪਵੇ । ਉਹ ਗੁੱਸੇ ਦਾ ਮਾਰਿਆ ਉਠਿਆ ਤੇ ਬਲਦੀ ਲੱਕੜੀ ਲੈਕੇ ਭਾਈ ਮਰਦਾਨਾ ਜੀ ਦੇ ਮਗਰ ਹੋ ਤੁਰਿਆ । ਦੋਵੇਂ ਗੁਰੂ ਜੀ ਪਾਸ ਪੁੱਜੇ । ਗੁਰੂ ਜੀ ਨੇ ਉਸ ਸਾਧੂ ਨੂੰ ਸਮਝਾਇਆ ਕਿ ਪ੍ਰਭੂ ਦੇ ਪੈਦਾ ਕੀਤੇ ਸਭ ਬੰਦੇ ਇਕ ਸਮਾਨ ਹਨ, ਊਚ ਨੀਚ ਦੀ ਭਾਵਨਾ ਧਰਮ ਦੇ ਪਾਂਧੀਆਂ ਦੇ ਮਨਾਂ ਵਿਚ ਨਹੀਂ ਹੋਣੀ ਚਾਹੀਦੀ ਤੇ ਮਨੁੱਖਾਂ ਦੇ ਇਕ ਹਿੱਸੇ ਨੂੰ ਸ਼ੂਦਰ ਸਮਝਣਾ ਤੇ ਉਸ ਨਾਲ ਨਫ਼ਰਤ ਕਰਨਾ ਬੇਸਮਝੀ ਹੈ । ਜੇ ਨਫ਼ਰਤ ਕਰਨੀ ਹੀ ਹੈ ਤਾਂ ਆਪਣੇ ਮਨ ਵਿਚ ਛੁਪੇ ਵਿਕਾਰਾਂ ਨਾਲ ਕਰੋ, ਭੈੜੇ ਔਗੁਣ ਤੇ ਸੰਸਕਾਰ ਤਿਆਗੋ, ਭੈੜੀਆਂ ਰੁਚੀਆਂ ਤੇ ਵਾਦੀਆਂ ਤਿਆਗੋ । ਉਸਨੂੰ ਸਮਝਾਇਆ ਕਿ ਤੂੰ ਧਰਮੀ ਬਣ ਕੇ ਆਪਣੇ ਜੀਵਨ ਵਿਚ ਕੋਈ ਤਬਦੀਲੀ ਨਹੀਂ ਲਿਆਂਦੀ, ਸਗੋਂ ਤੂੰ ਬਾਹਰਲੀ ਸੁੱਚ ਵਿਚ ਰੁੱਝਾ ਰਿਹਾ । ਤੈਨੂੰ ਬਾਹਰ ਦੁਨੀਆਂ ਵਿਚ ਮਰਾਸੀ, ਕਸਾਈ, ਚੂਹੜੇ, ਚੰਡਾਲ ਹੀ ਦਿਸਦੇ ਰਹੇ, ਜਿਨ੍ਹਾਂ ਨਾਲ ਛੋਹਣੋਂ ਵੀ ਤੂੰ ਆਪਣੇ ਆਪ ਨੂੰ ਬਚਾਉਂਦਾ ਰਿਹਾ । ਤੇਰੀ ਇਸ ਸੋਚਣੀ ਕਾਰਨ ਹੀ ਤੇਰੇ ਵਿਚ ਡੂੰਮਣੀ, ਕਸਾਇਣ, ਚੂਹੜੀ ਤੇ ਚੰਡਾਲਣ ਨੇ ਆ ਡੇਰਾ ਲਾਇਆ । ਭੈੜੀ ਮੱਤ, ਨਿਰ-ਦਇਤਾ, ਪਰਾਈ ਨਿੰਦਿਆ, ਕ੍ਰੋਧ ਆਦਿਕ—ਇਹੀ ਹਨ ਅਸਲੀ ਚੂਹੜੀਆਂ ਚੰਡਾਲਣਾਂ ਜੋ ਮਨੁੱਖ ਦੇ ਮਨ ਵਿਚ ਆਕੇ ਉਸ ਦੇ ਜੀਵਨ ਨੂੰ ਭਿੱਟ ਦਿੰਦੀਆਂ ਹਨ । ਸੁੱਚੇ ਚੌਂਕੇ ਬਣਾਉਣ ਲਈ ਭਾਵੇਂ ਸੌ ਲਕੀਰਾਂ ਕੱਢੋ, ਸੁੱਚੇ ਹੋਣ ਲਈ ਅਨੇਕਾਂ ਤੀਰਥ ਇਸ਼ਨਾਨ ਕਰੋ, ਇਹ ਅੰਦਰਲੀਆਂ ਚੁੜੇਲਾਂ ਅੰਦਰ ਹੀ ਛਹਿ ਲਾ ਕੇ

ਬੈਠੀਆਂ ਰਹਿੰਦੀਆਂ ਹਨ । ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਇਨ੍ਹਾਂ ਚੁੜੇਲਾਂ ਨੂੰ ਮਨੁੱਖ ਦੇ ਮਨ ਵਿਚੋਂ ਕੱਢ ਸਕਦਾ ਹੈ । ਸਤਿਗੁਰਾਂ ਨੇ ਫ਼ੁਰਮਾਇਆ :

ਕੁਬੁਧਿ ਡੂਮਣੀ, ਕੁਦਇਆ ਕਸਾਇਣਿ, ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੇਈ, ਜਿ ਪਾਪਾਂ ਪੰਦਿ ਨ ਦੇਹੀ ॥ ੧ ॥

(ਸਿਰੀ ਰਾਗ ਕੀ ਵਾਰ, ਸਲੋਕ, ਮ: ੧—੯੧)

ਪ੍ਰਭੂ ਦੀਆਂ ਦਾਤਾਂ ਦੇ ਮੋਹ ਵਿਚ ਫਸਿਆ ਇਨਸਾਨ ਪ੍ਰਭੂ ਤੋਂ ਦੂਰ ਹਟਣਾ ਸ਼ੁਰੂ ਕਰ ਦਿੰਦਾ ਹੈ । ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰ ਮਨੁੱਖ ਨੂੰ ਧਰਮ ਦੇ ਰਾਹ ਪੁਰ ਚੱਲਣੋਂ ਰੋਕਦੇ ਹਨ । ਵਿਕਾਰਾਂ ਦੀ ਅੱਗ ਜਗਤ ਵਿਚ ਹਰ ਪਾਸੇ ਲੱਗੀ ਹੋਈ ਹੈ । ਕੀ ਮਨੁੱਖ ਤੇ ਕੀ ਦੇਵਤੇ—ਸਭ ਇਸ ਅੱਗ ਵਿਚ ਸੜ ਰਹੇ ਹਨ ।

ਵਿਕਾਰਾਂ ਤੋਂ ਡਰ ਕੇ ਹੀ ਕਈ ਲੋਕਾਂ ਨੇ ਇਸ ਸੰਸਾਰ ਨੂੰ ਮਾਇਆ-ਨਗਰੀ ਦਾ ਨਾਮ ਦਿੱਤਾ ਹੈ । ਜਦੋਂ ਸੰਸਾਰਕ ਵਸਤਾਂ ਦਾ ਮੋਹ ਮਨੁੱਖ ਨੂੰ ਪ੍ਰਭੂ ਤੋਂ ਦੂਰ ਲੈ ਜਾਵੇ, ਤਾਂ ਉਹ ਵਸਤਾਂ 'ਮਾਇਆ ਦਾ ਰੂਪ' ਹੋ ਜਾਂਦੀਆਂ ਹਨ । ਸੰਸਾਰ ਰੂਪੀ ਕੱਜਲ-ਕੋਠੜੀ ਵਿਚ ਮਾਇਆ ਦੀ ਕਾਲਖ ਤੋਂ ਬਚਣਾ ਇਕ ਔਖਾ ਕੰਮ ਹੈ । ਪ੍ਰਭੂ ਦੇ ਨਾਮ ਦਾ ਸਿਮਰਨ ਹੀ ਮਨੁੱਖ ਨੂੰ ਇਸ ਕਾਲਖ ਤੋਂ ਬਚਾ ਸਕਦਾ ਹੈ । ਸੰਸਾਰ ਵਿਚ ਅਨੇਕਾਂ ਹੀ ਮਹਾਂ-ਪੁਰਖ ਹੋਏ ਹਨ, ਜਿਨ੍ਹਾਂ ਦੇ ਜੀਵਨ ਵਿਚ ਨਾਮ ਸਿਮਰਨ ਦੀ ਬਰਕਤ ਨਾਲ ਹੈਰਾਨੀ ਜਨਕ ਤਬਦੀਲੀ ਆਈ । ਮਾਇਆ ਦਾ ਮੋਹ ਉਨ੍ਹਾਂ ਦੇ ਨੇੜੇ ਨਾ ਢੁੱਕ ਸਕਿਆ ਅਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਦੀ ਅੱਗ ਉਨ੍ਹਾਂ ਦਾ ਕੁਝ ਵਿਗਾੜ ਨਾ ਸਕੀ । ਸਿਮਰਨ ਦੀ ਬਰਕਤ ਨਾਲ ਇਸ ਕੱਜਲ-ਕੋਠੜੀ ਵਿਚੋਂ ਉਹ ਬੇ-ਦਾਗ਼ ਚਿੱਟੀ ਚਾਦਰ ਲੈ ਕੇ ਲੰਘ ਗਏ । ਗੁਰੂ ਅਰਜਨ ਪਾਤਸ਼ਾਹ ਇਸ ਤਬਦੀਲੀ ਦਾ ਇਉਂ ਬਿਆਨ ਕਰਦੇ ਹਨ :

ਮੋਹ ਮਲਨ ਨੀਦ ਤੇ ਛੁਟਕੀ, ਕਉਨੁ ਅਨੁਗ੍ਰਹੁ ਭਇਓ ਰੀ ॥
ਮਹਾ ਮੋਹਨੀ ਤੁਧੁ ਨ ਬਿਆਪੈ, ਤੇਰਾ ਆਲਸੁ ਕਹਾ ਗਇਓ ਰੀ ॥ ੧ ॥ ਰਹਾਉ ॥
ਕਾਮੁ ਕ੍ਰੋਧੁ ਅਹੰਕਾਰੁ ਗਾਖਰੋ, ਸੰਜਮਿ ਕਉਨ ਛੁਟਿਓ ਰੀ ॥
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ, ਸਗਲੋ ਭਵਨੁ ਲੁਟਿਓ ਰੀ ॥ ੧ ॥
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ ॥
ਐਸੋ ਸਮਰਥੁ ਵਰਨਿ ਨ ਸਾਕਉ, ਤਾ ਕੀ ਉਪਮਾ ਜਾਤ ਨ ਕਹਿਓ ਰੀ ॥ ੨ ॥
ਕਾਜਰ ਕੋਠ ਮਹਿ ਭਈ ਨ ਕਾਰੀ, ਨਿਰਮਲ ਬਰਨੁ ਬਨਿਓ ਰੀ ॥
ਮਹਾ ਮੰਤ੍ਰੁ ਗੁਰ ਹਿਰਦੈ ਬਸਿਓ, ਅਚਰਜ ਨਾਮੁ ਸੁਨਿਓ ਰੀ ॥ ੩ ॥
ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ, ਅਪੁਨੈ ਚਰਣਿ ਲਗਾਈ ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ, ਸਾਧੂ ਸੰਗਿ ਸਮਾਈ ॥ ੪ ॥ ੧੨ ॥ ੫੧ ॥

(ਆਸਾ, ਮ: ੫—੩੮੩)

**ਅਰਥ :** ਹੇ ਸਖੀ ! ਤੂੰ ਮਨ ਨੂੰ ਮੈਲ਼ਾ ਕਰਨ ਵਾਲੀ ਮੋਹ ਦੀ ਨੀਂਦ ਤੋਂ ਬਚ ਗਈ ਹੈਂ । ਤੇਰੇ ਉਤੇ ਕਿਹੜੀ ਕਿਰਪਾ ਹੋਈ ਹੈ ? ਜੀਵਾਂ ਦੇ ਮਨ ਨੂੰ ਮੋਹ ਲੈਣ ਵਾਲੀ ਬਲੀ ਮਾਇਆ ਭੀ ਤੇਰੇ ਉਤੇ ਜ਼ੋਰ ਨਹੀਂ ਪਾ ਸਕਦੀ, ਤੇਰਾ ਆਲਸ ਭੀ ਸਦਾ ਲਈ ਮੁੱਕ ਗਿਆ ਹੈ ॥੧॥ ਰਹਾਉ ।

ਹੇ ਭੈਣ ! ਇਹ ਕਾਮ ਕ੍ਰੋਧ, ਇਹ ਹੰਕਾਰ ਜੀਵਾਂ ਨੂੰ ਬੜੀ ਔਖਿਆਈ ਦੇਣ ਵਾਲੇ ਹਨ । ਤੇਰੇ ਅੰਦਰੋਂ ਇਨ੍ਹਾਂ ਦਾ ਕਿਸ ਜੁਗਤ ਨਾਲ ਨਾਸ ਹੋਇਆ ਹੈ ? ਹੇ ਭੈਣ ! ਭਲੇ ਮਨੁੱਖ, ਦੇਵਤੇ, ਦੈਂਤ, ਸਾਰੇ ਤ੍ਰੈ-ਗੁਣੀ ਜੀਵ—ਸਾਰਾ ਜਗਤ ਹੀ ਇਨ੍ਹਾਂ ਨੇ ਲੁੱਟ ਲਿਆ ਹੈ ॥੧॥

ਹੇ ਸਖੀ ! ਜਦੋਂ ਜੰਗਲ ਨੂੰ ਅੱਗ ਲਗਦੀ ਹੈ, ਤਾਂ ਬਹੁਤ ਸਾਰਾ ਘਾਹ ਬੂਟ ਸੜ ਜਾਂਦਾ ਹੈ ਤੇ ਕੋਈ ਵਿਰਲਾ ਹਰਾ ਰੁੱਖ ਬਚਦਾ ਹੈ (ਜਗਤ-ਜੰਗਲ ਨੂੰ ਤ੍ਰਿਸ਼ਨਾਂ ਦੀ ਅੱਗ ਸਾੜ ਰਹੀ ਹੈ, ਕੋਈ ਵਿਰਲਾ ਆਤਮਿਕ ਬਲੀ ਮਨੁੱਖ ਬਚ ਸਕਦਾ ਹੈ, ਜਿਹੜਾ ਇਸ ਤ੍ਰਿਸ਼ਨਾ-ਅੱਗ ਦੀ ਸੜਨ 'ਚੋਂ ਬਚਿਆ ਹੈ). ਐਸੇ ਬਲੀ ਮਨੁੱਖ ਦੀ ਆਤਮਿਕ ਅਵੱਸਥਾ ਮੈਂ ਬਿਆਨ ਨਹੀਂ ਕਰ ਸਕਦੀ । ਮੈਂ ਦੱਸ ਨਹੀਂ ਸਕਦੀ ਕਿ ਉਸ ਵਰਗਾ ਹੋਰ ਕੌਣ ਹੋ ਸਕਦਾ ਹੈ ? ॥੨॥

(ਨੋਟ—ਉਪਰਲੇ ਪ੍ਰਸ਼ਨ ਦਾ ਉਤਰ :—)

ਹੇ ਭੈਣ ! ਮੇਰੇ ਹਿਰਦੇ ਵਿਚ ਸਤਿਗੁਰੂ ਦਾ ਸ਼ਬਦ ਰੂਪੀ ਬੜਾ ਬਲੀ ਮੰਤਰ ਵਸ ਰਿਹਾ ਹੈ, ਮੈਂ ਅਸਚਰਜ ਪ੍ਰਭੂ ਦਾ ਨਾਮ ਸੁਣਦੀ ਰਹਿੰਦੀ ਹਾਂ, ਇਸ ਵਾਸਤੇ ਇਸ ਕੱਜਲ ਭਰੀ-ਕੋਠੜੀ (ਸੰਸਾਰ) ਵਿਚ ਮੈਂ ਵਿਕਾਰਾਂ ਦੀ ਕਾਲਖ ਨਾਲ ਕਾਲੀ ਨਹੀਂ ਹੋਈ, ਅਤੇ ਮੇਰਾ ਸਾਫ਼-ਸੁਥਰਾ ਰੰਗ ਕਾਇਮ ਰਿਹਾ ਹੈ ।੩।

ਹੇ ਨਾਨਕ ! (ਆਖ ਕਿ) ਹੇ ਭੈਣ ! ਪ੍ਰਭੂ ਨੇ ਕਿਰਪਾ ਕਰਕੇ ਆਪਣੀ ਮਿਹਰ ਦੀ ਨਿਗਾਹ ਨਾਲ ਮੈਨੂੰ ਤੱਕਿਆ, ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖਿਆ, ਮੈਨੂੰ ਉਸਦਾ ਪਿਆਰ ਪ੍ਰਾਪਤ ਹੋਇਆ, ਮੈਨੂੰ ਉਸਦੀ ਭਗਤੀ ਦੀ ਦਾਤ ਮਿਲੀ, ਮੈਂ ਆਤਮਿਕ ਅਨੰਦ ਮਾਣ ਰਹੀ ਹਾਂ ਤੇ ਸਾਧ ਸੰਗਤ ਵਿਚ ਲੀਨ ਰਹਿੰਦੀ ਹਾਂ ।੪।

**(ੲ) ਨਾਮ-ਜਪਣ ਨਾਲ ਮਨ ਵਿਚ ਬੇ-ਮੁਥਾਜੀ ਦੀ ਭਾਵਨਾ ਪੈਦਾ ਹੁੰਦੀ ਹੈ :**

ਰੋਟੀ, ਕਪੜਾ ਤੇ ਮਕਾਨ ਮਨੁੱਖ ਦੀਆਂ ਬੁਨਿਆਦੀ ਲੋੜਾਂ ਹਨ । ਇਨ੍ਹਾਂ ਦੀ ਪ੍ਰਾਪਤੀ ਲਈ ਮਨੁੱਖ ਨੂੰ ਆਹਰ ਕਰਨਾ ਪੈਂਦਾ ਹੈ । ਪਰ ਮਨੁੱਖ ਇਹ ਆਹਰ ਕਰਦਾ ਕਰਦਾ, ਧਨ-ਪ੍ਰਾਪਤੀ ਨੂੰ ਆਪਣੇ ਜੀਵਨ ਦਾ ਮਨੋਰਥ ਬਣਾ ਲੈਂਦਾ ਹੈ । ਧਨ ਦਾ ਮੋਹ ਮਨੁੱਖ ਨੂੰ ਪ੍ਰਭੂ ਦੇ ਦਰ ਤੋਂ ਦੂਰ ਲੈ ਜਾਂਦਾ ਹੈ ਅਤੇ ਮਨੁੱਖ ਪ੍ਰਭੂ ਨੂੰ ਵਿਸਾਰ ਕੇ ਦੁਖੀ ਹੁੰਦਾ ਹੈ ਤੇ ਖੁਆਰ ਹੁੰਦਾ ਹੈ । ਗੁਰੂ ਤੇਗ ਬਹਾਦਰ ਸਾਹਿਬ ਫ਼ੁਰਮਾਉਂਦੇ ਹਨ ਕਿ ਲੋਭ-ਲਹਿਰ ਦੇ ਕਾਰਨ ਸ੍ਵੈ-ਮਾਨ ਗੁਆ ਕੇ ਸੁੱਖ ਦੀ ਆਸ ਵਿਚ ਮਨੁੱਖ ਕੁੱਤੇ ਵਾਂਗ ਦਰ ਦਰ ਤੇ ਦੁਰੇ ਦੁਰੇ ਕਰਾਉਂਦਾ ਹੈ :—

**ਬਿਰਥਾ ਕਹਉ ਕਉਨ ਸਿਉ ਮਨ ਕੀ ॥**
**ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ, ਆਸਾ ਲਾਗਿਓ ਧਨ ਕੀ ॥੧॥ ਰਹਾਉ ॥**
**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ, ਸੇਵ ਕਰਤ, ਜਨ ਜਨ ਕੀ ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ ॥੧॥**

ਮਾਨਸ ਜਨਮ ਅਕਾਰਥ ਖੋਵਤ, ਲਾਜ ਨ ਲੋਕ ਹਸਨ ਕੀ ॥

ਨਾਨਕ ਹਰਿ ਜਸੁ ਕਿਉ ਨਹੀ ਗਾਵਤ, ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥

(ਆਸਾ, ਮ: ੯—੪੧੧)

(ਬਿਰਥਾ—ਦੁੱਖ, ਪੀੜ । ਕਹਉ—ਕਹਉਂ, ਮੈਂ ਦੱਸਾਂ । ਸੁਆਨ—ਕੁੱਤਾ । ਡੋਲਤ—ਭਟਕਦਾ ਫਿਰਦਾ ਹੈ । ਸੁਧਿ—ਸੂਝ । ਅਕਾਰਥ—ਵਿਅਰਥ । ਲਾਜ—ਸ਼ਰਮ । ਕੁਮਤਿ—ਭੈੜੀ ਅਕਲ ।)

ਇੰਝ ਧਨ ਇਕੱਤਰ ਕਰਨ ਦੀ ਭਾਵਨਾ ਕਾਰਨ ਮਨੁੱਖ ਚਾਪਲੂਸ ਬਣਦਾ ਹੈ । ਜਿਥੋਂ ਧਨ ਪ੍ਰਾਪਤੀ ਦੀ ਆਸ ਹੋਵੇ ਉਥੇ ਜਾ ਕੇ ਮਨੁੱਖਾਂ ਦੀ ਜੀ-ਹਜ਼ੂਰੀ ਕਰਨ ਲਗ ਪੈਂਦਾ ਹੈ, ਤੇ ਜਣੇ-ਖਣੇ ਦਾ ਮੁਥਾਜ ਹੋ ਜਾਂਦਾ ਹੈ । ਉਹ ਸਭਨਾਂ-ਦਾਤਾਂ ਦੇ ਦਾਤੇ ਨੂੰ ਵਿਸਾਰ ਕੇ, ਹੋਰ ਕਈ ਦਾਤੇ ਬਣਾ ਲੈਂਦਾ ਹੈ । ਉਸਨੂੰ ਇਸ ਹਾਲਤ ਵਿਚੋਂ ਕੱਢਣ ਲਈ ਅਥਵਾ ਧਿਰ ਧਿਰ ਅੱਗੇ ਤਰਲੇ ਮੁਕਾਣ ਲਈ ਤੇ ਲੋਭ ਗ੍ਰਸੀ ਮੱਤ ਦੇ ਨਾਸ ਕਰਨ ਲਈ ਪ੍ਰਭੂ ਦਾ ਨਾਮ-ਸਿਮਰਨ, ਸਿਫ਼ਤ-ਸਲਾਹ, ਹੀ ਇੱਕੋ ਇੱਕ ਦਾਰੂ ਹੈ । ਇਸੇ ਲਈ ਗੁਰੂ ਨਾਨਕ ਪਾਤਸ਼ਾਹ ਆਖਦੇ ਹਨ ਕਿ ਜਿਸਨੂੰ ਪ੍ਰਭੂ ਆਪਣੀ ਸਿਫ਼ਤ ਸਲਾਹ ਦੀ ਦਾਤ ਬਖ਼ਸ਼ਦਾ ਹੈ, ਉਹ ਮਨੁੱਖ ਪਾਤਸ਼ਾਹਾਂ ਦਾ ਪਾਤਸ਼ਾਹ ਬਣ ਜਾਂਦਾ ਹੈ ।

ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

(ਜਪੁ ਜੀ — ੫)

ਪ੍ਰਭੂ ਦਾ ਨਾਮ ਜਪਣ ਨਾਲ ਜਿਸ ਮਨੁੱਖ ਦੀ ਸੁਰਤ ਉੱਚੇ ਆਤਮਿਕ ਹੁਲਾਰੇ ਵਿਚ ਆਉਂਦੀ ਹੈ, ਉਸਦੀ ਰੂਹ ਕਿਸੇ ਦੀ ਮੁਥਾਜੀ ਦਾ ਭਾਰ ਨਹੀਂ ਸਹਾਰ ਸਕਦੀ, ਉਸ ਦੇ ਅੰਦਰ ਮਾਇਆ ਦੀ ਭੁੱਖ ਖ਼ਤਮ ਹੋ ਜਾਂਦੀ ਹੈ । ਉਹ ਆਪਣੇ ਦਾਤਾਰ ਪ੍ਰਭੂ ਨੂੰ ਆਖਦਾ ਹੈ—ਹੇ, ਪ੍ਰਭੂ ! ਮੇਰਾ ਮਨ ਤੇਰੀਆਂ ਬਖ਼ਸ਼ੀਆਂ ਦਾਤਾਂ ਨਾਲ ਰੱਜ ਗਿਆ ਹੈ, ਮੈਂ ਕਿਸੇ ਮਨੁੱਖ ਦੀ ਜੀ-ਹਜ਼ੂਰੀ ਕਿਉਂ ਕਰਾਂ ? ਜਦ ਤੂੰ ਦੁਨੀਆਂ ਦੇ ਸਭ ਖ਼ਜ਼ਾਨੇ ਬਖ਼ਸ਼ਣ ਵਾਲਾ ਹੈਂ, ਤਾਂ ਫਿਰ ਮੈਂ ਕਿਸੇ ਬੰਦੇ ਦੀ ਮੁਥਾਜੀ ਕਿਉਂ ਰੱਖਾਂ ? ਮੈਂ ਦਰ-ਦਰ ਦਾ ਮੰਗਤਾ ਕਿਉਂ ਬਣਾਂ ? ਅਜਿਹੇ ਮਨੁੱਖ ਦੀ ਉੱਚੀ ਆਤਮਿਕ ਅਵੱਸਥਾ ਦਾ ਬਿਆਨ ਸਤਿਗੁਰੂ ਇੰਝ ਕਰਦੇ ਹਨ :

ਕਿਸੁ ਹਉ ਜਾਚੀ, ਕਿਸੁ ਆਰਾਧੀ, ਜਾ ਸਭੁ ਕੋ ਕੀਤਾ ਹੋਸੀ ॥
ਜੋ ਜੋ ਦੀਸੈ ਵਡਾ ਵਡੇਰਾ, ਸੋ ਸੋ ਖਾਕੂ ਰਲਸੀ ॥
ਨਿਰਭਉ ਨਿਰੰਕਾਰੁ ਭਵਖੰਡਨੁ, ਸਭਿ ਸੁਖ ਨਵ ਨਿਧਿ ਦੇਸੀ ॥੧॥
ਹਰਿ ਜੀਉ, ਤੇਰੀ ਦਾਤੀ, ਰਾਜਾ ॥
ਮਾਣਸੁ ਬਪੁੜਾ ਕਿਆ ਸਾਲਾਹੀ, ਕਿਆ ਤਿਸਕਾ ਮੁਹਤਾਜਾ ॥ ਰਹਾਉ ॥
ਜਿਨਿ ਹਰਿ ਧਿਆਇਆ, ਸਭੁ ਕਿਛੁ ਤਿਸ ਕਾ, ਤਿਸ ਕੀ ਭੂਖ ਗਵਾਈ ॥
ਐਸਾ ਧਨੁ ਦੀਆ ਸੁਖਦਾਤੈ, ਨਿਖੁਟਿ ਨ ਕਬ ਹੀ ਜਾਈ ॥
ਅਨਦੁ ਭਇਆ ਸੁਖ ਸਹਜਿ ਸਮਾਣੇ, ਸਤਿਗੁਰਿ ਮੇਲਿ ਮਿਲਾਈ ॥੨॥
ਮਨ, ਨਾਮੁ ਜਪੁ, ਨਾਮੁ ਆਰਾਧਿ, ਅਨਦਿਨੁ ਨਾਮੁ ਵਖਾਣੀ ॥
ਉਪਦੇਸੁ ਸੁਣਿ ਸਾਧ ਸੰਤਨ ਕਾ, ਸਭ ਚੂਕੀ ਕਾਣਿ ਜਮਾਣੀ ॥

ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ, ਸੇ ਲਾਗੇ ਗੁਰ ਕੀ ਬਾਣੀ ॥੩॥
ਕੀਮਤਿ ਕਉਣੁ ਕਰੈ ਪ੍ਰਭ ਤੇਰੀ, ਤੂ ਸਰਬ ਜੀਆ ਦਇਆਲਾ ॥
ਸਭੁ ਕਿਛੁ ਕੀਤਾ ਤੇਰਾ ਵਰਤੈ, ਕਿਆ ਹਮ ਬਾਲ ਗੁਪਾਲਾ ॥
ਰਾਖਿ ਲੇਹੁ, ਨਾਨਕੁ ਜਨੁ ਤੁਮਰਾ, ਜਿਉ ਪਿਤਾ ਪੂਤ ਕਿਰਪਾਲਾ ॥੪॥੧॥

(ਸੋਰਠਿ, ਮ: ੫—੬੦੮)

(ਹੇ ਪ੍ਰਭੂ, ਮੈਂ ਤੇਰੀਆਂ ਦਿੱਤੀਆਂ ਦਾਤਾਂ ਨਾਲ ਹੀ ਰੱਜ ਸਕਦਾ ਹਾਂ । ਮੈਂ ਕਿਸੇ ਵਿਚਾਰੇ ਮਨੁੱਖ ਦੀ ਵਡਿਆਈ ਕਿਉਂ ਕਰਦਾ ਫਿਰਾਂ ? ਮੈਨੂੰ ਕਿਸੇ ਮਨੁੱਖ ਦੀ ਮੁਥਾਜੀ ਕਿਉਂ ਹੋਵੇ ? ॥ਰਹਾਉ॥

ਜੇ ਸਭ ਕੁਝ ਪ੍ਰਭੂ ਦਾ ਕੀਤਾ ਹੀ ਹੋਣਾ ਹੈ, ਤਾਂ ਫਿਰ ਮੈਂ ਕਿਸੇ ਹੋਰ ਕੋਲੋਂ ਕਿਉਂ ਮੰਗਾਂ, ਕਿਉਂ ਕਿਸੇ ਦੀ ਫੋਕੀ ਵਡਿਆਈ ਕਰਾਂ ? ਜਿਹੜਾ ਵੀ ਵੱਡਾ ਜਾਂ ਧਨਾਢ-ਮਨੁੱਖ ਦਿਖਾਈ ਦਿੰਦਾ ਹੈ, ਉਸਨੇ ਮਰਨ ਮਗਰੋਂ ਮਿੱਟੀ ਵਿਚ ਹੀ ਮਿਲ ਜਾਣਾ ਹੈ । (ਕੇਵਲ ਪਰਮਾਤਮਾ ਨੇ ਹੀ ਸਦਾ ਕਾਇਮ ਰਹਿਣਾ ਹੈ) । ਸਾਰੇ ਸੁੱਖ ਤੇ ਸੰਸਾਰ ਦੇ ਖ਼ਜ਼ਾਨੇ ਉਹ ਨਿਰੰਕਾਰ ਹੀ ਦੇਣ ਵਾਲਾ ਹੈ ਜਿਸਨੂੰ ਕਿਸੇ ਦਾ ਡਰ ਨਹੀਂ, ਤੇ, ਜੋ ਸਭ ਜੀਵਾਂ ਦਾ ਜਨਮ-ਮਰਨ ਨਾਸ ਕਰਨ ਵਾਲਾ ਹੈ ।੧ ।

ਜਿਹੜਾ ਮਨੁੱਖ ਪ੍ਰਭੂ ਦਾ ਸਿਮਰਨ ਕਰਦਾ ਹੈ, ਸੰਸਾਰ ਦੀ ਹਰੇਕ ਵਸਤੂ ਉਸਦੀ ਬਣ ਜਾਂਦੀ ਹੈ ਅਤੇ ਪ੍ਰਮਾਤਮਾ ਉਸ ਦੇ ਅੰਦਰੋਂ ਮਾਇਆ ਦੀ ਭੁੱਖ ਖ਼ਤਮ ਕਰ ਦਿੰਦਾ ਹੈ । ਸੁਖ ਦੇ ਦਾਤੇ ਪ੍ਰਭੂ ਨੇ ਉਸ ਮਨੁੱਖ ਨੂੰ ਅਜਿਹਾ ਨਾਮ-ਧਨ ਦੇ ਦਿੱਤਾ ਹੈ, ਜੋ ਕਦੇ ਭੀ ਮੁੱਕਦਾ ਨਹੀਂ । ਗੁਰੂ ਨੇ ਉਸਨੂੰ ਪਰਮਾਤਮਾ ਨਾਲ ਜੋੜ ਦਿੱਤਾ ਹੈ ਤੇ ਆਤਮਿਕ ਅਡੋਲਤਾ ਦੇ ਕਾਰਣ ਉਸਦੇ ਅੰਦਰ ਖੇੜਾ ਪੈਦਾ ਹੁੰਦਾ ਹੈ ਤੇ ਸਾਰੇ ਸੁੱਖ ਆ ਵਸਦੇ ਹਨ ।੨ ।

ਹੇ ਮੇਰੇ ਮਨ ! (ਤੂੰ ਵੀ) ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰ, ਸਿਮਰਿਆ ਕਰ, ਉੱਚਰਿਆ ਕਰ । ਮਹਾਂ ਪੁਰਸ਼ਾਂ ਦਾ ਉਪਦੇਸ਼ ਸੁਣ ਕੇ ਜਮਾਂ ਦੀ ਸਾਰੀ ਮੁਥਾਜੀ ਮੁੱਕ ਜਾਂਦੀ ਹੈ । ਪਰ ਸਤਿਗੁਰੂ ਦੀ ਬਾਣੀ ਵਿਚ ਉਹੀ ਮਨੁੱਖ ਸੁਰਤ ਜੋੜਦੇ ਹਨ, ਜਿਨ੍ਹਾਂ ਉੱਤੇ ਪਿਆਰਾ ਪ੍ਰਭੂ ਆਪ ਦਇਆਵਾਨ ਹੁੰਦਾ ਹੈ ।੩ ।

ਹੇ ਪ੍ਰਭੂ ! ਤੇਰੀ ਕੀਮਤ ਕੌਣ ਪਾ ਸਕਦਾ ਹੈ ? ਤੂੰ ਸਭ ਜੀਵਾਂ ਉੱਤੇ ਦਇਆ ਕਰਨ ਵਾਲਾ ਹੈਂ । ਹੇ ਗੋਪਾਲ ਪ੍ਰਭੂ ! ਸਾਡੀ ਜੀਵਾਂ ਦੀ ਕੀ ਪਾਇਆਂ ਹੈ ? ਸੰਸਾਰ ਵਿਚ ਹਰੇਕ ਕੰਮ ਤੇਰਾ ਕੀਤਾ ਹੀ ਹੁੰਦਾ ਹੈ । ਨਾਨਕ ਤੇਰਾ ਦਾਸ ਹੈ, ਤੂੰ ਸਾਡੀ ਰੱਖਿਆ ਉਵੇਂ ਹੀ ਕਰ ਜਿਵੇਂ ਪਿਤਾ ਆਪਣੇ ਪੁੱਤਰਾਂ ਤੇ ਕ੍ਰਿਪਾਲੂ ਹੋ ਕੇ ਉਨ੍ਹਾਂ ਦੀ ਰੱਖਿਆ ਕਰਦਾ ਹੈ ।੪ ।

**(ਸ) ਨਾਮ ਜਪਣ ਨਾਲ ਡਰ ਤੇ ਚਿੰਤਾਵਾਂ ਦੂਰ ਹੁੰਦੀਆਂ ਹਨ ਤੇ ਨਿਰਭੈਤਾ ਆਉਂਦੀ ਹੈ :**

ਸੰਸਾਰ ਵਿਚ ਮਨੁੱਖ ਕਈ ਪ੍ਰਕਾਰ ਦੇ ਡਰ ਅਤੇ ਚਿੰਤਾਵਾਂ ਨਾਲ ਗ੍ਰਸਿਆ ਰਹਿੰਦਾ ਹੈ । ਜਨਮ ਤੋਂ ਲੈਕੇ ਮਰਨ ਤਕ ਮਨੁੱਖ ਕਿਸੇ ਨਾ ਕਿਸੇ ਡਰ ਜਾਂ ਚਿੰਤਾ ਕਾਰਨ ਪ੍ਰੇਸ਼ਾਨ ਰਹਿੰਦਾ ਹੈ । ਬੱਚੇ ਦੇ ਮਨ ਵਿਚ ਮਾਤਾ-ਪਿਤਾ ਦਾ ਥੋੜ੍ਹਾ ਜਿਹਾ ਵਿਛੋੜਾ ਹੀ ਡਰ ਪੈਦਾ ਕਰ ਦਿੰਦਾ ਹੈ ਤੇ ਉਹ ਵਿਆਕੁਲ ਰਹਿੰਦਾ ਹੈ । ਵਿਦਿਆਰਥੀਆਂ ਦੇ ਮਨਾਂ ਵਿਚ ਇਮਤਿਹਾਨਾਂ ਦਾ ਡਰ ਵਸਿਆ ਰਹਿੰਦਾ ਹੈ । ਜੋ ਪੜ੍ਹ-ਲਿਖ ਜਾਂਦੇ ਹਨ ਉਹ ਚੰਗੇ ਭਵਿੱਖ, ਚੰਗੇ ਰੁਜ਼ਗਾਰ ਬਾਰੇ ਹੀ ਚਿੰਤਤ ਰਹਿੰਦੇ ਹਨ । ਵਿਆਹ ਹੁੰਦਾ ਹੈ ਤਾਂ ਬੱਚਿਆਂ

ਦੀ ਪਰਵਰਿਸ਼ ਕਈ ਤਰ੍ਹਾਂ ਦੀਆਂ ਚਿੰਤਾਵਾਂ ਉਤਪਨ ਕਰ ਦਿੰਦੀ ਹੈ । ਬੱਚਿਆਂ ਦੀ ਬੀਮਾਰੀ, ਚੰਗੇ ਸਕੂਲ ਵਿਚ-ਪੜ੍ਹਾਈ ਦਾ ਪ੍ਰਬੰਧ, ਬੱਚੇ ਚੰਗੀ ਸੰਗਤ ਕਰਨ, ਆਗਿਆਕਾਰੀ ਰਹਿਣ, ਚੰਗਾ ਰੁਜ਼ਗਾਰ ਮਿਲੇ, ਵਿਆਹ ਚੰਗੇ ਘਰ ਵਿਚ ਹੋਵੇ, ਜੇ ਕਿਧਰੇ ਜੀਵਨ-ਸਾਥੀ ਚੰਗਾ ਨਾ ਮਿਲਿਆ ਤਾਂ ਜੀਵਨ ਤਬਾਹ ਹੋ ਜਾਵੇਗਾ.....ਆਦਿਕ ਚਿੰਤਾਵਾਂ ਮਨੁੱਖ ਤੇ ਕਾਫ਼ੀ ਹਾਵੀ ਰਹਿੰਦੀਆਂ ਹਨ । ਜਦੋਂ ਦੋਸਤ-ਮਿੱਤਰ ਸੰਗ-ਸਾਥ ਛੱਡ ਜਾਂਦੇ ਹਨ ; ਜਾਂ ਧੋਖਾ ਦੇ ਦਿੰਦੇ ਹਨ, ਜਦੋਂ 'ਭਲਾਈ' ਦਾ ਜੁਆਬ 'ਬੁਰਾਈ' ਵਿਚ ਮਿਲਦਾ ਹੈ, ਤਾਂ ਮਨੁੱਖ ਪ੍ਰੇਸ਼ਾਨ ਹੋ ਉਠਦਾ ਹੈ । ਬੁਢੇਪੇ ਦੀਆਂ ਮੁਸ਼ਕਿਲਾਂ ਤੇ ਮੌਤ ਦਾ ਡਰ ਅਤੇ ਚਿੰਤਾ ਮਨੁੱਖ ਦਾ ਖਹਿੜਾ ਨਹੀਂ ਛੱਡਦੇ ।

ਪਰ ਉਪਰੋਕਤ ਹਾਲਤ ਉਨ੍ਹਾਂ ਮਨੁੱਖਾਂ ਦੀ ਹੁੰਦੀ ਹੈ, ਜਿਹੜੇ ਪ੍ਰਭੂ ਨਾਲ ਨਹੀਂ ਜੁੜਦੇ, ਪ੍ਰਭੂ ਦੀ ਥਾਂ ਤੇ ਹੋਰ ਸੰਗੀ-ਸਾਥੀ ਲੱਭਦੇ ਹਨ, ਪ੍ਰਭੂ ਦੀ ਮਿਹਰ ਤੇ ਕਿਰਪਾ ਦੁਆਰਾ ਆਪਣੀਆਂ ਮੁਸ਼ਕਿਲਾਂ ਹੱਲ ਨਹੀਂ ਕਰਦੇ ਸਗੋਂ ਆਪਣੀ ਸਮਝ ਦੁਆਰਾ ਹੀ ਜੀਵਨ-ਸੁਖੀ ਬਣਾਉਣ ਦੇ ਯਤਨ ਕਰਦੇ ਹਨ । ਜਿਨ੍ਹਾਂ ਭਾਗਾਂ ਵਾਲੇ ਮਨੁੱਖਾਂ ਨੂੰ ਇਹ ਸਮਝ ਪੈ ਜਾਂਦੀ ਹੈ ਕਿ ਮਨ ਨੂੰ ਅਡੋਲ ਰੱਖਣ ਲਈ ਅਕਾਲ ਪੁਰਖ ਦੀ ਯਾਦ ਦਾ ਪੱਲਾ ਫੜਨਾ ਜ਼ਰੂਰੀ ਹੈ, ਨਹੀਂ ਤਾਂ ਮਨ ਦੀ ਹਾਲਤ ਖਿੜਕੀ ਸਹਿਮੀ ਬਣੀ ਰਹੇਗੀ, ਉਹ ਪ੍ਰਭੂ ਦੀ ਸਿਫ਼ਤ ਸਲਾਹ ਵਿਚ ਜੁਟ ਜਾਂਦੇ ਹਨ । ਹੌਲੀ ਹੌਲੀ ਉਨ੍ਹਾਂ ਦਾ ਇਹ ਵਿਸ਼ਵਾਸ ਪੱਕ ਜਾਂਦਾ ਹੈ ਕਿ :—

**— ਨਿਰਭਉ ਜਪੈ, ਸਗਲ ਭਉ ਮਿਟੈ ॥** (ਗਉੜੀ, ਸੁਖਮਨੀ, ਮ: ੫—੨੯੩)

**— ਜਿਨ ਨਿਰਭਉ, ਜਿਨ ਹਰਿ ਨਿਰਭਉ ਧਿਆਇਆ ਜੀ,**
**ਤਿਨ ਕਾ ਭਉ ਸਭੁ ਗਵਾਸੀ ॥** (ਆਸਾ, ਮ: ੪-੧੧)

**— ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ,**
**ਮਨ, ਹੋਇ ਨਿਚਿੰਦ, ਨਿਸਲੁ ਹੋਇ ਰਹੀਐ ॥** (ਵਡਹੰਸ ਕੀ ਵਾਰ, ਮ: ੪-੫੯੪)

**— ਸੋ ਕਤ ਡਰੈ ਜਿ ਖਸਮੁ ਸਮਾਰੈ ॥ ਡਰਿ ਡਰਿ ਪਚੇ, ਮਨਮੁਖ ਵੇਚਾਰੇ ॥ ੧ ॥ ਰਹਾਉ ॥**
(ਧਨਾਸਰੀ, ਮ: ੫-੬੭੭)

**— ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ, ਜਿਸੁ ਨਾਮੁ ਅਧਾਰਾ ॥ ੧ ॥**
**ਭਉ ਨ ਵਿਆਪੇ ਤੇਰੀ ਸਰਣਾ ॥ ਜੋ ਤੁਧੁ ਭਾਵੈ ਸੋਈ ਕਰਣਾ ॥ ੧ ॥ ਰਹਾਉ ॥**
(ਗਉੜੀ, ਮ: ੫—੧੯੨)

ਪ੍ਰਭੂ ਦੀ ਯਾਦ ਦਾ ਪੱਲਾ ਫੜਨ ਨਾਲ ਪ੍ਰਭੂ ਦੀ ਸ਼ਰਣ ਪ੍ਰਾਪਤ ਹੁੰਦੀ ਹੈ ਅਥਵਾ ਇਹ ਵਿਸ਼ਵਾਸ ਬੱਝ ਜਾਂਦਾ ਹੈ ਕਿ ਪ੍ਰਭੂ ਸਦਾ ਅੰਗ-ਸੰਗ ਹੈ, ਸਭ ਤੋਂ ਵੱਡਾ ਮਿਤਰ-ਸਖਾਈ ਹੈ ਅਤੇ ਦੁਨੀਆਂ ਦਾ ਦੁਖ ਰੋਗ ਤਦੋਂ ਹੀ ਵਿਆਪਦਾ ਹੈ ਜਦੋਂ ਪਰਮਾਤਮਾ ਦਾ ਨਾਮ ਭੁਲ ਜਾਵੇ । ਪਰਮਾਤਮਾ ਦੀ ਸਿਫ਼ਤ-ਸਲਾਹ ਕੀਤਿਆਂ ਮਨ ਵਿਚ ਸਦਾ ਖੇੜਾ ਬਣਿਆ ਰਹਿੰਦਾ ਹੈ । ਪ੍ਰਭੂ ਦੀ ਸ਼ਰਣ ਪਿਆਂ ਪ੍ਰਭੂ ਦੀ ਰਜ਼ਾ ਪਿਆਰੀ ਲੱਗਣ ਲਗ ਪੈਂਦੀ ਹੈ ਤੇ ਕੋਈ ਡਰ ਸਹਿਮ ਨੇੜੇ ਨਹੀਂ ਆਉਂਦਾ । ਪੰਚਮ ਪਾਤਸ਼ਾਹ ਫ਼ੁਰਮਾਉਂਦੇ ਹਨ :

ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥੧॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥੧॥
ਰਹਾਉ ॥
ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕ ਮਾਂਗੈ ॥੨॥੪੨॥੯੩॥

(ਆਸਾ, ਮ: ੫—੩੯੪)

ਪੰਚਮ ਪਾਤਸ਼ਾਹ ਇਕ ਹੋਰ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਪ੍ਰਭੂ ਹੀ ਸਭ ਤੋਂ ਵੱਡਾ ਆਸਰਾ ਹੈ, ਜਿਹੜਾ ਮਨੁੱਖ ਉਸਦੀ ਸਿਫ਼ਤ-ਸਲਾਹ ਕਰਦਾ ਹੈ ਉਹ ਬਲਵਾਨ ਬਣ ਜਾਂਦਾ ਹੈ, ਵੈਰੀਆਂ ਤੇ ਫ਼ਤਹਿ ਪ੍ਰਾਪਤ ਕਰਦਾ ਹੈ ; ਦੁੱਖ, ਭੁੱਖ ਅਤੇ ਗਰੀਬੀ ਤੋਂ ਛੁਟਕਾਰਾ ਪਾਉਂਦਾ ਹੈ, ਚਿੰਤਾ-ਮੁਕਤ ਹੁੰਦਾ ਹੈ, ਵਿਕਾਰ ਉਸਦੇ ਨੇੜੇ ਨਹੀਂ ਖਲੋਂਦੇ ਤੇ ਉਹ ਸੰਸਾਰ-ਸਾਗਰ ਨੂੰ ਸਹਿਜੇ ਹੀ ਤਰ ਜਾਂਦਾ ਹੈ । ਗੁਰਵਾਕ ਹੈ :—

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ ॥੧॥
ਸਾਹਿਬੁ, ਨਿਤਾਣਿਆ ਕਾ ਤਾਣੁ ॥
ਆਇ ਨ ਜਾਈ ਥਿਰੁ ਸਦਾ, ਗੁਰ ਸਬਦੀ ਸਚੁ ਜਾਣੁ ॥੧॥ ਰਹਾਉ ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥ ਦਮੜਾ ਪਲੈ ਨਾ ਪਵੈ, ਨਾ ਕੋ ਦੇਵੈ ਧੀਰ ॥
ਸੁਆਰਥੁ ਸੁਆਉ ਨ ਕੋ ਕਰੇ, ਨਾ ਕਿਛੁ ਹੋਵੈ ਕਾਜੁ ॥
ਚਿਤਿ ਆਵੈ ਓਸੁ ਪਾਰਬ੍ਰਹਮੁ, ਤਾ ਨਿਹਚਲੁ ਹੋਵੈ ਰਾਜੁ ॥੨॥
ਜਾ ਕਉ ਚਿੰਤਾ ਬਹੁਤੁ ਬਹੁਤੁ, ਦੇਹੀ ਵਿਆਪੈ ਰੋਗੁ ॥
ਗ੍ਰਿਸਤਿ ਕੁਟੰਬਿ ਪਲੇਟਿਆ, ਕਦੇ ਹਰਖੁ ਕਦੇ ਸੋਗੁ ॥
ਗਉਣੁ ਕਰੇ ਚਹੁ ਕੁੰਟ ਕਾ, ਘੜੀ ਨ ਬੈਸਣੁ ਸੋਇ ॥
ਚਿਤਿ ਆਵੈ ਓਸੁ ਪਾਰਬ੍ਰਹਮੁ, ਤਨੁ ਮਨੁ ਸੀਤਲੁ ਹੋਇ ॥੩॥
ਕਾਮਿ ਕਰੋਧਿ ਮੋਹਿ ਵਸਿ ਕੀਆ, ਕਿਰਪਨ ਲੋਭਿ ਪਿਆਰੁ ॥
ਚਾਰੇ ਕਿਲਵਿਖ ਉਨਿ ਅਘ ਕੀਏ, ਹੋਆ ਅਸੁਰ ਸੰਘਾਰੁ ॥
ਪੋਥੀ ਗੀਤ ਕਵਿਤ ਕਿਛੁ, ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ, ਤਾ ਨਿਮਖ ਸਿਮਰਤ ਤਰਿਆ ॥੪॥੧॥੨੬॥

(ਸਿਰੀ ਰਾਗੁ, ਮ: ੫—੭੦)

(ਅਰਥ : ਜਿਸ ਮਨੁੱਖ ਨੂੰ ਕੋਈ ਭਾਰੀ ਬਿਪਤਾ ਆ ਪਏ ਤੇ ਕੋਈ ਮਨੁੱਖ ਉਸਨੂੰ ਸਹਾਰਾ ਵੀ ਨਾ ਦੇਵੇ, ਵੈਰੀ ਉਸਦੇ ਪਿੱਛੇ ਪੈ ਜਾਣ, ਉਸਦੇ ਸਾਕ-ਸਨਬੰਧੀ ਉਸ ਤੋਂ ਪਰੇ ਦੌੜਨ, ਉਸ ਦਾ ਹਰੇਕ ਕਿਸਮ ਦਾ ਆਸਰਾ ਖ਼ਤਮ ਹੋ ਜਾਏ, ਹਰੇਕ ਤਰ੍ਹਾਂ ਦਾ ਸਹਾਰਾ ਮੁੱਕ ਜਾਏ, ਜੇ ਉਸ (ਬਿਪਤਾ-ਮਾਰੇ) ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੀ ਯਾਦ ਵਸ ਜਾਏ, ਉਸਦਾ ਵਾਲ ਵੀ ਵਿੰਗਾ ਨਹੀਂ ਹੁੰਦਾ ।੧।

ਮਾਲਕ-ਪ੍ਰਭੂ ਕਮਜ਼ੋਰਾਂ ਦਾ ਸਹਾਰਾ ਹੈ, ਉਹ ਨਾ ਜੰਮਦਾ ਹੈ ਨਾ ਮਰਦਾ ਹੈ, ਸਦਾ ਹੀ ਕਾਇਮ ਰਹਿਣ ਵਾਲਾ ਹੈ ।(ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨਾਲ ਡੂੰਘੀ ਸਾਂਝ ਬਣਾ ।੧ ।ਰਹਾਉ ।

ਜੇ ਕੋਈ ਮਨੁੱਖ (ਅਜਿਹਾ) ਕਮਜ਼ੋਰ ਹੋ ਜਾਏ ਕਿ ਭੁੱਖ ਨੰਗ ਦਾ ਦੁੱਖ ਉਸ ਨੂੰ ਹਰ ਵੇਲੇ ਖਾਂਦਾ ਰਹੇ, ਜੇ ਉਸਦੇ ਪੱਲੇ ਪੈਸਾ ਨਾ ਹੋਵੇ, ਕੋਈ ਮਨੁੱਖ ਉਸਨੂੰ ਹੌਸਲਾ ਨਾ ਦੇਵੇ, ਕੋਈ ਮਨੁੱਖ ਉਸਦੀ ਲੋੜ-ਗਰਜ਼ ਪੂਰੀ ਨਾ ਕਰੇ, ਉਸ ਪਾਸੋਂ ਆਪਣਾ ਕੋਈ ਕੰਮ ਸਿਰੇ ਨਾ ਚੜ ਸਕੇ (ਅਜਿਹੀ ਦੁਰਦਸ਼ਾ ਵਿਚ ਹੁੰਦਿਆਂ ਵੀ) ਜੇ ਪਰਮਾਤਮਾ ਉਸਦੇ ਮਨ ਵਿਚ ਆ ਵਸੇ, ਤਾਂ ਉਸਦਾ ਅਟੱਲ ਰਾਜ ਬਣ ਜਾਂਦਾ ਹੈ (ਭਾਵ, ਉਸਦੀ ਆਤਮਿਕ ਅਵੱਸਥਾ ਅਜਿਹੇ ਬਾਦਸ਼ਾਹਾਂ ਵਾਲੀ ਹੋ ਜਾਂਦੀ ਹੈ ਜਿੰਨ੍ਹਾਂ ਦਾ ਰਾਜ ਕਦੇ ਨਾ ਡੋਲੇ) ।੨ ।

ਜਿਸ ਮਨੁੱਖ ਨੂੰ ਹਰ ਵੇਲੇ ਬੜੀ ਚਿੰਤਾ ਬਣੀ ਰਹੇ, ਜਿਸ ਦੇ ਸਰੀਰ ਨੂੰ ਕੋਈ ਨਾ ਕੋਈ ਰੋਗ ਗ੍ਰੱਸੀ ਰੱਖੇ, ਜਿਹੜਾ ਗ੍ਰਿਹਸਤ ਤੇ ਪਰਿਵਾਰ ਦੇ ਜੰਜਾਲ ਵਿਚ ਸਦਾ ਫਸਿਆ ਰਹੇ, ਜਿਸਨੂੰ ਕਦੇ ਕੋਈ ਖ਼ੁਸ਼ੀ ਤੇ ਕਦੇ ਕੋਈ ਗ਼ਮ ਘੇਰੀ ਰੱਖੇ, ਜਿਹੜਾ ਮਨੁੱਖ ਧਰਤੀ ਉੱਤੇ ਇਸ ਤਰ੍ਹਾਂ ਭਟਕਦਾ ਫਿਰਦਾ ਹੈ ਕਿ ਉਸਨੂੰ ਘੜੀ ਭਰ ਬਹਿਣਾ ਵੀ ਨਸੀਬ ਨਹੀਂ ਹੁੰਦਾ, ਪਰ ਜੇ ਪਰਮਾਤਮਾ ਉਸਦੇ ਚਿੱਤ ਵਿਚ ਆ ਵਸੇ, ਤਾਂ ਉਸਦਾ ਤਨ ਸ਼ਾਂਤ ਹੋ ਜਾਂਦਾ ਹੈ ਤੇ ਉਸਦਾ ਮਨ (ਸੰਤੋਖ ਨਾਲ) ਠੰਢਾ-ਠਾਰ ਹੋ ਜਾਂਦਾ ਹੈ ।੩ ।

ਜੇ ਕਿਸੇ ਮਨੁੱਖ ਨੂੰ ਕਾਮ ਕ੍ਰੋਧ ਨੇ, ਮੋਹ ਨੇ, ਆਪਣੇ ਵੱਸ ਕੀਤਾ ਹੋਇਆ ਹੋਵੇ, ਜੇ ਉਸ ਸ਼ੂਮ ਦਾ ਪਿਆਰ ਸਦਾ ਲੋਭ ਵਿਚ ਹੀ ਹੋਵੇ, ਜੇ ਉਸਨੇ ਵਿਕਾਰਾਂ ਦੇ ਵੱਸ ਹੋਕੇ ਚਾਰੇ ਹੀ ਉਘੇ ਪਾਪ ਕੀਤੇ ਹੋਏ ਹੋਣ, ਜੇ ਉਹ ਇੰਨਾ ਭੈੜਾ ਹੋ ਗਿਆ ਹੋਵੇ ਕਿ ਉਸਨੂੰ ਮਾਰ ਦੇਣਾ ਹੀ ਚੰਗਾ ਹੋਵੇ, ਜੇ ਉਸਨੇ ਕਦੇ ਵੀ ਕੋਈ ਧਰਮ-ਪੁਸਤਕ, ਕੋਈ ਧਰਮ-ਗੀਤ, ਕੋਈ ਧਾਰਮਿਕ ਕਵਿਤਾ ਨਾ ਸੁਣੀ ਹੋਵੇ, ਜੇ ਪਰਮਾਤਮਾ ਉਸਦੇ ਚਿੱਤ ਵਿਚ ਆ ਵਸੇ ਤਾਂ ਉਹ ਅੱਖ ਦੇ ਫੋਰ (ਝਮੱਕੇ) ਜਿੰਨੇ ਸਮੇਂ ਲਈ ਹੀ ਪ੍ਰਭੂ ਦਾ ਸਿਮਰਨ ਕਰ ਕੇ ਇਨ੍ਹਾਂ ਸਾਰੇ ਵਿਕਾਰਾਂ ਦੇ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੪ ।

ਭਾਰਤੀ ਸਮਾਜ ਕਈ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਤੇ ਗ਼ਲਤ ਧਾਰਮਿਕ-ਵਿਸ਼ਵਾਸ਼ਾਂ ਕਾਰਨ ਡਰਪੋਕ ਬਣ ਗਿਆ ਸੀ । ਇਨ੍ਹਾਂ ਵਿਸ਼ਵਾਸਾਂ ਵਿਚ ਦੇਵੀ-ਦੇਵਤਿਆਂ ਦੀ ਕਰੋਪੀ ਦਾ ਡਰ, ਕੁਦਰਤੀ ਆਫ਼ਤਾਂ ਦਾ ਡਰ, ਜਿੰਨਾਂ-ਭੂਤਾਂ ਦਾ ਡਰ, ਧਾਰਮਿਕ-ਮਨੌਤਾਂ ਦੀ ਅਵੱਗਿਆ ਕਾਰਨ ਆਉਣ ਵਾਲੀਆਂ ਮੁਸੀਬਤਾਂ ਦਾ ਡਰ, ਸਾਧ-ਸੰਤਾਂ ਦੇ ਸਰਾਪਾਂ ਦਾ ਡਰ, ਜਾਦੂ-ਟੂਣਿਆਂ ਦਾ ਡਰ, ਜੰਤਰਾਂ-ਮੰਤਰਾਂ ਦਾ ਡਰ, ਜਮਾਂ ਤੇ ਨਰਕਾਂ ਦਾ ਡਰ, ਆਦਿਕ ਮੁੱਖ-ਵਿਸ਼ਵਾਸ ਸਨ । ਡਰ ਡਰ ਕੇ ਲੋਕ ਇੰਨੇ ਸਾਹ-ਸਤ-ਹੀਣ ਹੋ ਚੁੱਕੇ ਸਨ ਕਿ ਮੁੱਠੀ ਭਰ ਵਿਦੇਸ਼ੀ ਹਮਲਾਵਰ ਇਥੋਂ ਦੇ ਲੱਖਾਂ ਵਸਨੀਕਾਂ ਨੂੰ ਗੁਲਾਮ ਬਣਾਉਣ ਵਿਚ ਸਫਲ ਹੋ ਗਏ । ਇਥੋਂ ਦੇ ਲੋਕ ਹਰ ਤਰ੍ਹਾਂ ਦੇ ਜਬਰ, ਜ਼ੁਲਮ ਤੇ ਧੱਕੇ ਨੂੰ ਸਹਿਣ ਦੇ ਆਦੀ ਹੀ ਹੋ ਗਏ । ਕੋਈ ਧੀਆਂ-ਭੈਣਾਂ ਦੀ ਇੱਜ਼ਤ ਲੁੱਟੇ, ਧਰਮ-ਮੰਦਰਾਂ ਨੂੰ ਢਾਹ-ਢੇਰੀ ਕਰੇ, ਧਰਮ-ਪੁਸਤਕਾਂ ਦੀ ਬੇਇਜ਼ਤੀ ਕਰੇ, ਧਨ-ਮਾਲ ਲੁੱਟ ਲਵੇ ਇਥੋਂ ਦੇ ਲੋਕਾਂ ਦੀ ਸਿਹਤ ਉੱਤੇ ਕੋਈ ਅਸਰ ਨਹੀਂ ਸੀ ਪੈਂਦਾ । ਹਮਲਾਵਰ ਦੇਸ਼-ਵਾਸੀਆਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਕਤਲ ਕਰ ਦੇਵੇ, ਗ਼ੁਲਾਮ ਬਣਾ ਕੇ ਆਪਣੇ ਦੇਸ਼ ਲੈ ਜਾਵੇ, ਕੋਈ ਚੂੰ ਨਹੀਂ ਸੀ

ਕਰਦਾ । ਇਥੋਂ ਤੱਕ ਕਿ ਆਪਣੇ ਆਪ ਨੂੰ 'ਰਾਜੇ' ਅਖਵਾਉਣ ਵਾਲੇ ਬੀਰ ਬਹਾਦਰਂ ਵੀ ਹਮਲਾਵਰਾਂ ਨੂੰ ਆਪਣੀਆਂ ਧੀਆਂ-ਭੈਣਾਂ ਦੇ ਡੋਲੇ ਦੇ ਕੇ ਆਪਣੀ ਜਾਨ-ਛੁਡਾਉਂਦੇ ਸਨ।

ਐਸੇ ਸਮਾਜ ਵਿਚ ਸਾਡੇ ਮਹਾਨ ਸਤਿਗੁਰਾਂ ਨੇ 'ਸਤਿਨਾਮੁ ਦਾ ਨਾਮ ਜਪਾ ਕੇ' ਭਾਵ ਮਨੁੱਖਾਂ ਨੂੰ ਪ੍ਰਭੂ ਨਾਲ ਜੋੜਕੇ ਉਨ੍ਹਾਂ ਨੂੰ ਅੰਧ ਵਿਸ਼ਵਾਸਾਂ ਨਾਲੋਂ ਤੋੜਿਆ, ਉਨ੍ਹਾਂ ਅੰਦਰ ਪ੍ਰਭੂ-ਗੁਣਾਂ ਦਾ ਸੰਚਾਰ ਕੀਤਾ ਅਤੇ ਉਹ ਨਿਰਭਉ-ਪ੍ਰਭੂ ਨੂੰ ਜਪ ਕੇ ਆਪ ਨਿਡਰ ਹੋ ਗਏ। ਸਿਮਰਨ ਦੀ ਬਰਕਤ ਨਾਲ ਉਹਨਾਂ ਦਾ ਇਹ ਵਿਸ਼ਵਾਸ ਬਣ ਗਿਆ ਕਿ ਪਰਮਾਤਮਾ ਆਪ ਹੀ ਹਰ ਥਾਂ ਵਿਆਪਕ ਹੈ, ਭਗਤਾਂ ਦੀ ਰੱਖਿਆ ਕਰਦਾ ਹੈ ਤੇ ਹੋਰ ਕੋਈ ਮਨੁੱਖ ਕਿਸੇ ਦਾ ਕੁਝ ਵਿਗਾੜ ਨਹੀਂ ਸਕਦਾ । ਇਸ ਲਈ ਉਨ੍ਹਾਂ ਦੇ ਮਨ ਵਿਚੋਂ ਡਰ ਅਤੇ ਹਾਰ ਦੇ ਭਾਵ ਜਾਂਦੇ ਰਹੇ ਤੇ ਅਜਿਹੇ ਮਨੁੱਖਾਂ ਦਾ ਇਕ ਸਮਾਜ ਬਣਿਆ--ਸਿੱਖ ਸਮਾਜ । ਉਹੀ ਬੰਦੇ ਜੋ ਤਲਵਾਰ ਦੇ ਨਾਮ ਤੋਂ ਥਰ-ਥਰ ਕੰਬਦੇ ਸਨ, ਪ੍ਰਭੂ ਦੇ ਨਾਮ-ਸਿਮਰਨ ਦੀ ਬਰਕਤ ਦੁਆਰਾ, ਇਕ ਪ੍ਰਭੂ ਦੇ ਓਟ-ਆਸਰੇ ਦੇ ਵਿਸ਼ਵਾਸ ਨਾਲ, ਰਣਭੂਮੀ ਵਿਚ ਆ ਗੱਜੇ, ਦੁਸ਼ਟਾਂ ਦਾ ਵਿਨਾਸ਼ ਕੀਤਾ ਅਤੇ ਆਪਣਾ ਰਾਜ-ਭਾਗ ਕਾਇਮ ਕੀਤਾ । ਐਸਾ ਰਾਜ ਜਿਸਦੇ ਨਿਆਂ (ਇਨਸਾਫ਼) ਦੀਆਂ ਸਿਫ਼ਤਾਂ ਵੈਰੀ ਵੀ ਕਰਦੇ ਨਹੀਂ ਸਨ ਥੱਕਦੇ । ਇਹ ਹੈ ਨਾਮ ਸਿਮਰਨ ਦੀ ਬਰਕਤ ! ਇਹ ਹੈ ਨਾਮ-ਜਪਣ ਦੀ ਕਰਾਮਾਤ !

**(ਹ) ਨਾਮ ਜਪਣ ਨਾਲ ਮਨ ਵਿਚ ਨਿਰਵੈਰਤਾ ਦੀ ਭਾਵਨਾ ਜਾਗਦੀ ਹੈ :**

ਪ੍ਰਭੂ ਦਾ ਨਾਮ ਜਪਣ ਵਾਲੇ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਉਸ ਦਾ ਪ੍ਰੀਤਮ-ਪਿਆਰਾ ਸਰਬ ਵਿਆਪਕ ਹੈ,ਬ ਹਰ ਥਾਂ ਮੌਜੂਦ ਹੈ, ਹਰ ਜੀਵ ਵਿਚ ਉਸਦੀ ਹੀ ਜੋਤ ਹੈ । ਪ੍ਰਭੂ-ਪਿਆਰ ਵਿਚ ਰੰਗਿਆ ਮਨੁੱਖ ਕੁਦਰਤ ਦੀ ਹਰ ਸ਼ੈ ਵਿਚ, ਹਰ ਜੀਵ-ਜੰਤੂ ਵਿਚ ਪ੍ਰਭੂ ਨੂੰ ਰਮਿਆ ਹੋਇਆ ਦੇਖਦਾ ਹੈ । ਉਸ ਨੂੰ ਪ੍ਰਭੂ ਤੋਂ ਬਿਨਾਂ ਕੁਝ ਨਜ਼ਰ ਹੀ ਨਹੀਂ ਆਉਂਦਾ ਅਤੇ ਉਹ ਦਸਮ ਪਾਤਸ਼ਾਹ ਦੀ ਤਰ੍ਹਾਂ ਪ੍ਰਭੂ-ਪਿਆਰ ਵਿਚ ਗੜੂੰਦਿਆ ਆਖਦਾ ਹੈ :—

**ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਿਦਸੁ ਤੁਹੀ ।੧੩ ।**
**ਬ੍ਰਿਛਸ ਤੁਹੀ ॥ ਪਤਸ ਤੁਹੀ ॥ ਛਿਤਸ ਤੁਹੀ ॥ ਉਰਧਸ ਤੁਹੀ ।੧੪ ।**
**ਭਜਸ ਤੁਅੰ ॥ ਭਜਸ ਤੁਅੰ ॥ ਰਟਸ ਤੁਅੰ ॥ ਠਤਸ ਤੁਅੰ ।੧੫ ।**
**ਜਿਮੀ ਤੁਹੀ ॥ ਜਮਾ ਤੁਹੀ ॥ ਮਕੀਂ ਤੁਹੀ ॥ ਮਕਾਂ ਤੁਹੀ ।੧੬ ।**
**ਅਭੂ ਤੁਹੀ ॥ ਅਭੈ ਤੁਹੀ ॥ ਅਛੂ ਤੁਹੀ ॥ ਅਛੈ ਤੁਹੀ ।੧੭ ।**
**ਜਤਸ ਤੁਹੀ ॥ ਬ੍ਰਤਸ ਤੁਹੀ ॥ ਗਤਸ ਤੁਹੀ ॥ ਮਤਸ ਤੁਹੀ ।੧੮ ।**
**ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ।੧੯ ।**
**ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ।੨੦ ।੭੦ ।**

(ਅਕਾਲ ਉਸਤਤਿ)

(ਜਲਸ--ਪਾਣੀ ਵਿਚ । ਥਲਸ--ਧਰਤੀ ਉਪਰ । ਨਦਿਸ--ਨਦੀਆਂ ਵਿਚ । ਨਿਦਸੁ--ਸਮੁੰਦਰ । ਬ੍ਰਿਛਸ--ਦਰਖਤ । ਪਤਸ--ਪੱਤੇ । ਛਿਤਸ--ਧਰਤੀ । ਉਰਧਸ--ਆਕਾਸ਼। ਠਤਸ ਤੁਅੰ--ਤੇਰਾ ਹੀ ਠਾਠ ਬਣਿਆ ਹੋਇਆ ਹੈ । ਮਕੀਂ--ਮਕਾਨ ਵਿਚ ਵਸਣ ਵਾਲਾ । ਮਕਾਂ--(ਸੰਸਾਰ ਰੂਪੀ) ਮਕਾਨ ।

ਆਪਣੇ ਅਨੁਭਵ ਨੂੰ ਬਿਆਨ ਕਰਦਿਆਂ ਹੋਇਆਂ ਭਗਤ ਨਾਮ ਦੇਵ ਜੀ ਵੀ ਇਹੀ ਆਖਦੇ ਹਨ ਕਿ ਇਕ ਅਕਾਲ ਪੁਰਖ ਨੇ ਸੰਸਾਰ ਦੇ ਜੀਵਾਂ-ਜੰਤਾਂ ਦੇ ਰੂਪ ਵਿਚ ਅਨੇਕਤਾ ਦਾ ਰੂਪ ਧਾਰਨ ਕੀਤਾ ਹੋਇਆ ਹੈ—ਮੈਂ ਜਿੱਧਰ ਵੀ ਨਜ਼ਰ ਮਾਰਦਾ ਹਾਂ, ਉਧਰ ਹੀ ਅਕਾਲ ਪੁਰਖ ਦੇ ਦਰਸ਼ਨ ਹੁੰਦੇ ਹਨ । ਉਹ ਹਰ ਥਾਂ ਮੌਜੂਦ ਹੈ । ਪਰ ਇਸ ਭੇਤ ਨੂੰ ਕੋਈ ਵਿਰਲਾ ਬੰਦਾ ਸਮਝਦਾ ਹੈ, ਕਿਉਂਕਿ ਜੀਵ ਆਮ ਤੌਰ ਤੇ ਮਾਇਆ ਦੇ ਰੰਗਾਂ ਦੇ ਰੂਪਾਂ ਵਿਚ ਚੰਗੀ ਤਰ੍ਹਾਂ ਮੋਹੇ ਪਏ ਹਨ । ਹਰ ਥਾਂ ਪਰਮਾਤਮਾ ਹੈ, ਹਰ ਥਾਂ ਪਰਮਾਤਮਾ ਹੈ, ਪਰਮਾਤਮਾ ਤੋਂ ਸੱਖਣੀ ਕੋਈ ਥਾਂ ਨਹੀਂ, ਜਿਵੇਂ ਇਕ ਧਾਗਾ ਹੋਵੇ ਤੇ ਉਸ ਵਿਚ ਸੈਂਕੜੇ ਹਜ਼ਾਰਾਂ ਮਣਕੇ ਪ੍ਰੋਤੇ ਹੋਏ ਹੋਣ ਇਸ ਤਰ੍ਹਾਂ ਜੀਵਾਂ ਵਿਚ ਪ੍ਰਮਾਤਮਾ ਦੀ ਜੀਵਨ ਸੱਤਾ ਮਿਲੀ ਹੋਈ ਹੈ :

**ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ ॥੧ ॥**
**ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕ, ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ ॥੧ ॥ਰਹਾਉ ॥**

(ਆਸਾ, ਸ੍ਰੀ ਨਾਮਦੇਉ ਜੀ—੪੮੫.

ਭਗਤ ਨਾਮ ਦੇਵ ਜੀ ਹੀ ਇਕ ਹੋਰ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਸਭਨਾਂ ਦੇ ਹਿਰਦਿਆਂ ਵਿਚ ਅਕਾਲ ਪੁਰਖ ਹੀ ਬੋਲਦਾ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ ਬੋਲਦਾ । ਜਿਵੇਂ ਮਿੱਟੀ ਤੋਂ ਵੱਖ ਵੱਖ ਤਰ੍ਹਾਂ ਦੇ ਭਾਂਡੇ ਬਣਾਏ ਜਾਂਦੇ ਹਨ, ਇਵੇਂ ਹੀ ਵੱਖ ਵੱਖ ਜੀਵ ਇਕੋਂ ਪ੍ਰਭੂ ਦੀ ਅੰਸ਼ ਹਨ । ਵੱਡਾ ਹਾਥੀ ਤੇ ਨਿੱਕੀ ਜਿਹੀ ਕੀੜੀ ਉਸੇ ਦਾ ਹੀ ਰੂਪ ਹਨ । ਰੁੱਖਾਂ, ਮਨੁੱਖਾਂ, ਕੀੜਿਆਂ ਪਤੰਗਿਆਂ—ਸਭ ਵਿਚ ਪ੍ਰਭੂ ਸਮਾਇਆ ਹੋਇਆ ਹੈ । ਉਸੇ ਨੂੰ ਹੀ ਜਪੋ, ਤੇ ਹੋਰ ਆਸਾਂ ਤਿਆਗ ਦਿਉ :—

**ਸਭੈ ਘਟ ਰਾਮੁ ਬੋਲੈ, ਰਾਮਾ ਬੋਲੈ ॥ਰਾਮ ਬਿਨਾ ਕੋ ਬੋਲੈ ਰੇ ॥੧ ॥ਰਹਾਉ ॥**
**ਏਕਲ ਮਾਟੀ ਕੁੰਜਰ ਚੀਟੀ, ਭਾਜਨ ਹੈਂ ਬਹੁ ਨਾਨਾ ਰੇ ॥**
**ਅਸਥਾਵਰ ਜੰਗਮ ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ ॥੧ ॥੨ ॥੩ ॥**

(ਮਾਲੀ ਗਉੜਾ, ਭਗਤ ਨਾਮ ਦੇਵ ਜੀ—੯੮੮)

ਨਾਮ ਸਿਮਰਨ ਦੀ ਬਰਕਤ ਨਾਲ ਜਿਹੜਾ ਮਨੁੱਖ ਹਰ ਪ੍ਰਾਣੀ ਮਾਤਰ ਵਿਚ ਅਕਾਲ ਪੁਰਖ ਦੀ ਜੋਤ ਨੂੰ ਵੇਖਦਾ ਹੈ ਉਸਦੇ ਅੰਦਰੋਂ ਆਪਣੇ ਪਰਾਏ ਦਾ ਵਿਤਕਰਾ ਮਿਟ ਜਾਂਦਾ ਹੈ । ਭਗਤ ਕਬੀਰ ਜੀ ਵੀ ਇਹੀ ਆਖਦੇ ਹਨ ਕਿ ਹੇ ਪ੍ਰਭੂ ਤੇਰੀ ਸਿਫ਼ਤ-ਸਲਾਹ ਦੀ ਬਰਕਤ ਨਾਲ (ਤੂੰ ਤੂੰ ਕਰਦਿਆਂ) ਮੈਨੂੰ ਹਰ ਪਾਸੇ ਤੂੰ ਹੀ ਨਜ਼ਰ ਆਉਂਦਾ ਹੈ, ਹਉਮੈਂ ਜਾਂਦੀ ਰਹੀ ਹੈ ਤੇ ਆਪਣੇ ਪਰਾਏ ਦੀ ਭਾਵਨਾ ਮਿਟ ਗਈ ਹੈ :—

**ਕਬੀਰ ਤੂੰ ਤੂੰ ਕਰਤਾ ਤੂ ਹੁਆ, ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ ॥੨੦੪ ॥**

(ਸਲੋਕ, ਭਗਤ ਕਬੀਰ ਜੀ—੧੩੭੫)

ਤੂੰ ਹੀ ਤੂੰ ਦੀ ਨੈਂ (ਨਦੀ) ਵਿਚ ਤਾਰੀਆਂ ਲਾਉਣ ਵਾਲਾ ਬੰਦਾ ਹਰ ਪਾਸੇ ਉਸ ਤੂੰ (ਪ੍ਰਭੂ) ਨੂੰ ਹੀ ਵੇਖਦਾ ਹੈ । ਉਸ ਨੂੰ ਕੋਈ ਓਪਰਾ ਨਹੀਂ ਦਿਸਦਾ, ਕੋਈ ਵੈਰੀ ਨਹੀਂ

ਜਾਪਦਾ। ਉਸਦੀ ਉੱਚੀ ਆਤਮਿਕ ਅਵੱਸਥਾ ਦਾ ਜ਼ਿਕਰ ਪੰਚਮ ਪਾਤਸ਼ਾਹ ਦੇ ਸ਼ਬਦ ਵਿਚੋਂ ਇੰਝ ਪ੍ਰਗਟ ਹੁੰਦਾ ਹੈ :—

ਕਰਿ ਕਿਰਪਾ ਦੀਓ ਮੋਹਿ ਨਾਮਾ, ਬੰਧਨ ਤੇ ਛੁਟਕਾਏ ॥
ਮਨ ਤੇ ਬਿਸਰਿਓ ਸਗਲੋ ਧੰਧਾ, ਗੁਰ ਕੀ ਚਰਣੀ ਲਾਏ ॥੧॥
ਸਾਧ ਸੰਗਿ ਚਿੰਤ ਬਿਰਾਨੀ ਛਾਡੀ ॥
ਅਹੰਬੁਧਿ ਮੋਹ ਮਨ ਬਾਸਨ, ਦੇ ਕਰਿ ਗਡਹਾ ਗਾਡੀ ॥੧॥ ਰਹਾਉ ॥
ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ ॥੨॥
ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ ॥੩॥
ਬਿਨਸਿਓ ਢੀਠਾ, ਅੰਮ੍ਰਿਤੁ ਵੂਠਾ, ਸਬਦੁ ਲਗੋ ਗੁਰ ਮੀਠਾ ॥
ਜਲਿ ਥਲਿ ਮਹੀਅਲਿ ਸਰਬ ਨਿਵਾਸੀ, ਨਾਨਕ ਰਮਈਆ ਡੀਠਾ ॥੪॥੩॥

(ਧਨਾਸਰੀ, ਮ: ੫—੬੭੧)

(ਅਰਥ : ਹੇ ਭਾਈ ! ਸਾਧ ਸੰਗਤ ਵਿਚ ਆ ਕੇ ਮੈਂ ਪਰਾਈ ਆਸ ਛੱਡ ਦਿਤੀ ਹੈ । ਹਉਮੈ, ਮਾਇਆ ਦਾ ਮੋਹ, ਮਨ ਦੀ ਵਾਸ਼ਨਾ—ਇਨ੍ਹਾਂ ਸਭਨਾਂ ਨੂੰ ਟੋਆ ਪੁੱਟ ਕੇ ਦੱਬ ਦਿਤਾ ਹੈ । ਰਹਾਉ ।

ਹੇ ਭਾਈ ! (ਸਾਧ ਸੰਗਤ ਨੇ) ਕਿਰਪਾ ਕਰਕੇ ਮੈਨੂੰ ਪਰਮਾਤਮਾ ਦਾ ਨਾਮ ਦਿਤਾ, ਤੇ ਗੁਰੂ ਦੀ ਚਰਨੀਂ ਲਾ ਕੇ ਮੈਨੂੰ ਮਾਇਆ ਦੇ ਬੰਧਨਾਂ ਤੋਂ ਛੁਡਾ ਲਿਆ, ਜਿਸ ਕਰਕੇ ਮੇਰੇ ਮਨ ਤੋਂ ਸਾਰਾ ਝਗੜਾ-ਝਮੇਲਾ ਲਹਿ ਗਿਆ ।੧ ।

(ਹੇ ਭਾਈ ! ਸਾਧ ਸੰਗਤ ਦੀ ਬਰਕਤ ਨਾਲ) ਮੇਰਾ ਕੋਈ ਦੁਸ਼ਮਣ ਨਹੀਂ ਰਹਿ ਗਿਆ (ਮੈਨੂੰ ਕੋਈ ਵੈਰੀ ਨਹੀਂ ਦਿੱਸਦਾ), ਮੈਂ ਭੀ ਕਿਸੇ ਦਾ ਵੈਰੀ ਨਹੀਂ ਬਣਦਾ । ਮੈਨੂੰ ਗੁਰੂ ਪਾਸੋਂ ਇਹ ਸਮਝ ਪ੍ਰਾਪਤ ਹੋ ਗਈ ਹੈ ਕਿ ਇਹ ਸਾਡਾ ਜਗਤ-ਖਿਲਾਰਾ ਪ੍ਰਮਾਤਮਾ ਆਮ ਹੀ ਹੈ ।(ਸਭਨਾਂ ਦੇ) ਅੰਦਰ (ਪ੍ਰਮਾਤਮਾ ਨੇ ਆਪ ਹੀ ਆਪਣੇ ਆਪ ਨੂੰ) ਖਿਲਾਰਿਆ ਹੋਇਆ ਹੈ ।੨ ।

ਹੇ ਭਾਈ ! ਸਾਧ ਸੰਗਤ ਦੀ ਕ੍ਰਿਪਾ ਨਾਲ ਮੇਰੇ ਮਨ ਦਾ ਢੀਠਪੁਣਾ ਮੁੱਕ ਗਿਆ ਹੈ, ਮੇਰੇ ਅੰਦਰ ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ ਆ ਵਸਿਆ ਹੈ, ਗੁਰੂ ਦਾ ਸ਼ਬਦ ਮੈਨੂੰ ਪਿਆਰਾ ਲਗ ਰਿਹਾ ਹੈ । ਹੇ ਨਾਨਕ ! (ਆਖ—ਹੇ ਭਾਈ !) ਹੁਣ ਮੈਂ ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ, ਸਭ ਥਾਂ ਵੱਸਣ ਵਾਲੇ ਸੋਹਣੇ ਰਾਮ ਨੂੰ ਵੇਖ ਰਿਹਾ ਹਾਂ ।੪ ।

**(ਕ) ਨਾਮ ਜਪਣ ਨਾਲ ਮਨ ਵਿਚ ਗਰੀਬਾਂ ਤੇ ਅਖੌਤੀ ਨੀਵੇਂ ਮਨੁੱਖਾਂ ਵਾਸਤੇ ਉਚੇਰੀ ਹਮਦਰਦੀ ਪੈਦਾ ਹੁੰਦੀ ਹੈ :**

ਨਾਮ ਜਪਣ ਵਾਲਾ ਮਨੁੱਖ ਆਪਣੇ ਗੁਰੂ ਦੀ ਚਰਨੀਂ ਲੱਗ ਕੇ ਪ੍ਰਭੂ ਦੀ ਸਿਫ਼ਤ-ਸਲਾਹ (ਵਡਿਆਈ) ਕਰਦਾ ਹੈ, ਭਾਵ ਗੁਰ-ਸ਼ਬਦ ਦੀ ਓਟ ਲੈਂਦਾ ਹੈ ਅਥਵਾ ਗੁਰਬਾਣੀ ਦਾ ਪਿਆਰ ਤੇ ਸ਼ਰਧਾ ਸਹਿਤ ਪਾਠ ਤੇ ਕੀਰਤਨ ਕਰਦਾ ਹੈ । ਇੰਝ ਜਪਦਿਆਂ ਉਸਨੂੰ

ਗੁਰੂ ਦੀ ਕਿਰਪਾ ਨਾਲ ਪ੍ਰਭੂ ਦੇ ਸੁਭਾਅ ਦਾ ਪਤਾ ਲਗਦਾ ਹੈ । ਉਸਨੂੰ ਗੁਰਬਾਣੀ ਇਹ ਸੋਝੀ ਦਿੰਦੀ ਹੈ ਕਿ ਜਿਥੇ ਨੀਵੇਂ ਕਹੇ ਜਾਣ ਵਾਲੇ ਮਨੁੱਖਾਂ ਦੀ ਸੇਵਾ-ਸੰਭਾਲ ਹੁੰਦੀ ਹੈ, ਉਥੇ ਪ੍ਰਭੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ । ਉਹ ਗੁਰੂ ਨਾਨਕ ਪਾਤਸ਼ਾਹ ਨਾਲ ਰਲ ਕੇ ਗਾਉਂਦੇ ਹਨ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥**

(ਸਿਰੀ ਰਾਗੁ, ਮ: ੧—੧੫)

ਸਾਰੇ ਮਨੁੱਖ ਪ੍ਰਭੂ ਦੀ ਸੰਤਾਨ ਹਨ । ਪਰ ਜਿਹੜੇ ਮਨੁੱਖ ਹੋਰਨਾਂ ਦੇ ਮੁਕਾਬਲੇ ਨਿਤਾਣੇ ਹਨ, ਕਿਸੇ ਵੀ ਪੱਖੋਂ ਕਮਜ਼ੋਰ ਹਨ, ਲਾਚਾਰ ਹਨ, ਪ੍ਰਭੂ ਉਨ੍ਹਾਂ ਵਲ ਵਧੇਰੇ ਧਿਆਨ ਦਿੰਦਾ ਹੈ, ਉਨ੍ਹਾਂ ਦੀਆਂ ਅਰਜ਼ੋਈਆਂ-ਅਰਦਾਸਾਂ ਨੂੰ ਪਹਿਲਾਂ ਸੁਣਦਾ ਹੈ । ਦਸਮ ਪਿਤਾ ਜੀ ਪ੍ਰਭੂ ਦੇ ਸੁਭਾਅ ਬਾਰੇ ਆਖਦੇ ਹਨ ਕਿ ਉਹ ਬਲਵਾਨ ਹਾਥੀ ਦੇ ਮੁਕਾਬਲੇ ਨਿਤਾਣੀ ਕੀੜੀ ਦੀ ਪੁਕਾਰ ਪਹਿਲਾਂ ਸੁਣਦਾ ਹੈ —

**ਹਾਥੀ ਕੀ ਚਿੰਘਾਰ ਪਲ ਪਾਛੈ ਪਹੁਚਤ ਤਾਹਿ,**
**ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤੁ ਹੈ ।**

ਪ੍ਰਭੂ ਦਾ ਨਾਮ ਸਿਮਰਨ ਕਰਨ ਵਾਲੇ ਬੰਦਿਆਂ ਦਾ ਦਿਲ ਵੀ ਅਤ ਨਰਮ ਹੋ ਜਾਂਦਾ ਹੈ, ਗ਼ਰੀਬਾਂ-ਦੁਖੀਆਂ ਦਾ ਦਰਦ ਵੇਖ ਕੇ ਤੜਪ ਉਠਦਾ ਹੈ । ਤੀਜੀ ਪਰਚਾਰ-ਫੇਰੀ (ਉਦਾਸੀ) ਸਮੇਂ ਜਦੋਂ ਗੁਰੂ ਨਾਨਕ ਦੇਵ ਜੀ ਮੱਕੇ-ਬਗ਼ਦਾਦ ਤੋਂ ਵਾਪਸ ਆਉਂਦੇ ਐਮਨਾਬਾਦ ਪੁੱਜੇ, ਤਾਂ ਉਸ ਵੇਲੇ ਬਾਬਰ ਨੇ ਸਿਆਲ ਕੋਟ ਨੂੰ ਫ਼ਤਹਿ ਕਰਕੇ ਐਮਨਾਬਾਦ ਉਤੇ ਆ ਹੱਲਾ ਬੋਲਿਆ । ਸ਼ਹਿਰ ਵਿਚ ਬੜੀ ਕਤਲੇਆਮ ਹੋਈ, ਸ਼ਹਿਰ ਸਾੜਿਆ ਫੂਕਿਆ ਗਿਆ, ਇਸਤਰੀਆਂ ਦੀ ਬੇਪਤੀ ਕੀਤੀ ਗਈ ਤੇ ਲੋਕੀਂ ਤ੍ਰਾਹ ਤ੍ਰਾਹ ਕਰ ਉਠੇ । ਏਸੇ ਸਮੇਂ ਪ੍ਰਭੂ ਦੇ ਸੱਚੇ ਆਸ਼ਕ ਸਤਿਗੁਰੂ ਨੇ ਗ਼ਰੀਬਾਂ-ਅਨਾਥਾਂ ਦੀ ਬਾਂਹ ਫੜੀ, ਉਨ੍ਹਾਂ ਦਾ ਸਾਥ ਦਿਤਾ ਅਤੇ ਬਾਬਰ ਨੂੰ ਪਾਪ ਦੀ ਜੰਞ ਲੈਕੇ ਆਉਣ ਵਾਲਾ ਜਾਬਰ ਆਖਿਆ । ਜ਼ੁਲਮਾਂ ਦੇ ਸ਼ਿਕਾਰ ਹੋਏ ਲੋਕਾਂ ਦਾ ਸਾਥ ਦੇਣ ਕਾਰਨ ਹੀ ਸਤਿਗੁਰਾਂ ਤੇ ਭਾਈ ਮਰਦਾਨਾ ਜੀ ਨੂੰ ਬਾਬਰ ਦੀ ਜੇਲ੍ਹ ਕੱਟਣੀ ਪਈ । 'ਪ੍ਰਭੂ ਦੇ ਗੀਤ' ਗਾਉਣ ਵਾਲੇ ਸਤਿਗੁਰਾਂ ਨੇ ਏਸ ਸਮੇਂ 'ਖ਼ੂਨ ਦੇ ਸੋਹਲੇ' ਗਾਏ । ਸਤਿਗੁਰਾਂ ਨੇ ਇਕ ਨਾਮ-ਰਸੀਏ ਦੇ ਕਰਤੱਵ ਨੂੰ ਨਿਭਾਅ ਕੇ ਸਾਨੂੰ ਇਹ ਸਮਝਾਇਆ ਕਿ ਨਾਮ-ਰਸੀਏ ਉਹ ਨਹੀਂ ਹਨ ਜਿਹੜੇ ਜੰਗਲਾਂ ਬੇਲਿਆਂ ਵਿਚ ਜਾਕੇ ਸਮਾਧੀਆਂ ਲਾ ਕੇ ਬੈਠ ਜਾਂਦੇ ਹਨ, ਸਗੋਂ ਅਸਲੀ ਨਾਮ-ਰਸੀਏ ਉਹ ਹਨ ਜੋ ਗ਼ਰੀਬਾਂ, ਨਿਤਾਣਿਆਂ, ਨਿਆਸਰਿਆਂ ਦੀ ਬਾਂਹ ਫੜਦੇ ਹਨ ਅਤੇ ਉਨ੍ਹਾਂ ਦੀ ਖ਼ਾਤਰ ਆਪਣੇ ਤਨ ਉਤੇ ਦੁੱਖ ਝਲਦੇ ਹਨ ।

ਗ਼ਰੀਬਾਂ, ਕਮਜ਼ੋਰਾਂ ਤੇ ਅਨਾਥਾਂ ਦੀ ਬਾਂਹ ਫੜਨੀ ਨਾਮ-ਜਪਣ ਵਾਲੇ ਮਨੁੱਖਾਂ ਦਾ ਸੁਭਾਅ ਹੀ ਬਣ ਜਾਂਦਾ ਹੈ । ਇਸੇ ਸੁਭਾਅ ਅਧੀਨ ਹੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਅਤੇ ਸਾਹਿਬ-ਏ-ਗੁਰੂ ਗੋਬਿੰਦ ਸਿੰਘ ਜੀ ਨੇ ਹੱਥ ਵਿਚ ਤਲਵਾਰ ਫੜੀ ।

(ਖ) ਨਾਮ ਜਪਣ ਨਾਲ ਸ੍ਵੈਮਾਣਤਾ ਤੇ ਅਣਖ ਜਾਗ ਪੈਂਦੀ ਹੈ :

ਇਸ ਸੰਸਾਰ ਦੀ ਖੇਡ ਹੀ ਨਿਰਾਲੀ ਹੈ । ਪ੍ਰਭੂ ਨੇ ਤਾਂ ਸਭ ਨੂੰ ਬਰਾਬਰ ਦੇ ਮਨੁੱਖ ਹੀ ਪੈਦਾ ਕੀਤਾ ਹੈ, ਪਰ ਮਨੁੱਖਾਂ ਨੇ ਆਪਸ ਵਿਚ ਉੱਚੀ ਨੀਵੀਂ ਜਾਤ/ਕੁਲ ਤੇ ਅਮੀਰੀ ਗਰੀਬੀ ਆਦਿ ਦੀਆਂ ਵੰਡੀਆਂ ਪਾ ਲਈਆਂ ਹਨ । ਭਾਰਤ ਵਿਚ ਜਾਤ ਪ੍ਰਥਾ ਨੂੰ ਧਾਰਮਿਕ ਮਾਨਤਾ ਮਿਲੀ ਹੋਈ ਹੈ । ਪ੍ਰਾਚੀਨ ਧਰਮ ਪੁਸਤਕਾਂ ਨੇ ਸਮਾਜ ਨੂੰ ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰਾਂ ਵਿਚ ਵੰਡਿਆ ਹੋਇਆ ਸੀ । ਬ੍ਰਾਹਮਣ, ਸਮਾਜ ਦਾ ਸ਼੍ਰੋਮਣੀ ਅੰਗ ਸਨ ਤੇ ਸ਼ੂਦਰ ਸਭ ਤੋਂ ਘਟੀਆ । ਸਿਮਰਤੀਆਂ ਤੇ ਸ਼ਾਸਤਰਾਂ ਦੇ ਪਰਚਾਰ ਸਦਕਾ ਬ੍ਰਾਹਮਣਾਂ ਨੂੰ ਕੋਈ ਕੰਮ ਨਹੀਂ ਸੀ ਕਰਨਾ ਪੈਂਦਾ, ਸਿਰਫ ਪਾਠ-ਪੂਜਾ ਕਰਨਾ ਤੇ ਲੋਕਾਂ ਦੇ ਦਾਨ ਨਾਲ ਜੀਵਨ-ਨਿਰਬਾਹ ਕਰਨਾ ਉਹਨਾਂ ਦਾ ਫ਼ਰਜ਼ ਤੇ ਅਧਿਕਾਰ ਸਨ । ਭੈੜੇ ਚਾਲ-ਚਲਣ ਦਾ ਮਾਲਕ ਬ੍ਰਾਹਮਣ ਵੀ ਪੂਜਣ ਯੋਗ ਮੰਨਿਆ ਜਾਂਦਾ ਸੀ । ਇਸਦੇ ਉਲਟ 'ਸ਼ੂਦਰ' ਨੀਚ ਗਿਣੇ ਜਾਂਦੇ ਸਨ (ਭਾਵੇਂ ਉਹ ਕਿੰਨੇ ਵੀ ਸਦਾਚਾਰੀ ਹੋਣ), ਸਾਰੇ ਨੀਚ ਕਹੇ ਜਾਣ ਵਾਲੇ ਕੰਮ ਉਨ੍ਹਾਂ ਤੋਂ ਕਰਵਾਏ ਜਾਂਦੇ ਸਨ । ਸਮਾਜ ਦੀ ਨਿਸ਼ਕਾਮ-ਸੇਵਾ ਦੇ ਬਦਲੇ ਵੀ ਉਨ੍ਹਾਂ ਨਾਲ ਦੁਰ-ਦੁਰੇ ਹੁੰਦੀ ਸੀ, ਉਨ੍ਹਾਂ ਨੂੰ ਬਾਕੀ ਲੋਕਾਂ ਦੇ ਟੁਕੜਿਆਂ ਤੇ ਪਲਣ ਲਈ ਮਜਬੂਰ ਕੀਤਾ ਜਾਂਦਾ ਸੀ ਤਾਂ ਜੋ ਉਨ੍ਹਾਂ ਅੰਦਰ ਭੁੱਖ-ਨੰਗ ਵਰਤੀ ਰਹੇ । ਧਰਮ ਪੁਸਤਕਾਂ ਪੜ੍ਹਨ ਤੇ ਵਿਦਿਆ-ਪ੍ਰਾਪਤੀ ਦਾ ਅਧਿਕਾਰ ਨਹੀਂ ਸੀ, ਘਰ ਵੀ ਵਸੋਂ ਦੇ ਇਕ ਪਾਸੇ ਹੁੰਦੇ ਸਨ, ਉਨ੍ਹਾਂ ਦੇ ਛੂਹਣ ਨਾਲ ਅਥਵਾ ਪ੍ਰਛਾਵਾਂ ਪੈਣ ਨਾਲ ਵੀ ਮਨੁਖ ਭਿੱਟਿਆ (ਅਪਵਿੱਤਰ) ਹੋ ਜਾਂਦਾ ਸੀ । ਸਮਾਜ ਦੇ ਇਸ ਵਰਤਾਰੇ ਨੇ ਉਨ੍ਹਾਂ ਦੇ ਮਨ ਅੰਦਰ-ਘਟੀਆ-ਪੁਣੇ ਦਾ ਅਹਿਸਾਸ, ਨੀਚ ਹੋਣ ਦਾ ਅਹਿਸਾਸ, ਜੀ-ਹਜ਼ੂਰੀ ਕਰਨ ਦੀ ਭਾਵਨਾ ਤੇ ਗ਼ੁਲਾਮੀ ਦੀ ਭਾਵਨਾ ਕੁੱਟ ਕੁੱਟ ਕੇ ਭਰ ਦਿਤੀ ਸੀ । ਅੱਜ ਭਾਵੇਂ ਲੋਕ ਪੜ੍ਹ ਲਿਖ ਕੇ ਸੂਝਵਾਨ ਹੋ ਗਏ ਹਨ ਤੇ ਦੇਸ਼ ਦੀ ਸੁਤੰਤਰਤਾ ਮਗਰੋਂ ਸਰਕਾਰ ਨੇ ਵੀ ਸਮਾਜ ਦੇ ਇਸ ਤਬਕੇ (ਅਛੂਤਾਂ/ਪਛੜੀਆਂ ਜਾਤਾਂ ਦੇ ਲੋਕਾਂ) ਨੂੰ ਵਿਸ਼ੇਸ਼ ਰਿਆਇਤਾਂ ਦਿਤੀਆਂ ਹਨ—ਤਾਂ ਵੀ ਇਨ੍ਹਾਂ ਦੇ ਮਨ ਅੰਦਰ ਉਪਰੋਕਤ ਭਾਵਨਾਵਾਂ ਮੌਜੂਦ ਹਨ । ਪਿੰਡਾਂ ਦੇ ਉਚ-ਜਾਤੀਏ ਲੋਕ ਅੱਜ ਵੀ ਇਨ੍ਹਾਂ ਤੋਂ ਨਫ਼ਰਤ ਕਰਦੇ ਹਨ ਅਤੇ ਇਨ੍ਹਾਂ ਤੇ ਜ਼ੁਲਮ ਢਾਹੁੰਦੇ ਹਨ ।

ਇਨ੍ਹਾਂ ਵਰਗੀ ਹਾਲਤ ਹੀ ਸਮਾਜ ਵਿਚ ਉਨ੍ਹਾਂ ਲੋਕਾਂ ਦੀ ਰਹੀ ਹੈ ਜੋ ਰੁਪਏ-ਪੈਸੇ ਦੇ ਪਖੋਂ ਕਮਜ਼ੋਰ ਸਨ, ਭਾਵ ਨਿਰਧਨ ਸਨ । ਧਨਵਾਨ ਸਦੀਆਂ ਤੋਂ ਹੀ ਨਿਰਧਨਾਂ ਨਾਲ ਭੈੜਾ ਸਲੂਕ ਕਰਦੇ ਆ ਰਹੇ ਹਨ, ਉਨ੍ਹਾਂ ਨਾਲ ਆਪਣੇ ਪਸ਼ੂਆਂ ਤੋਂ ਵੀ ਬੁਰਾ ਸਲੂਕ ਕਰਦੇ ਹਨ । ਨਿਰਧਨਾਂ (ਗ਼ਰੀਬਾਂ) ਅੰਦਰ ਵੀ ਘਟੀਆ ਹੋਣ ਦਾ ਅਹਿਸਾਸ ਤੇ ਗ਼ੁਲਾਮੀ ਦੇ ਸੰਸਕਾਰ ਮੌਜੂਦ ਰਹਿੰਦੇ ਹਨ ।

ਪਰ ਜਿਹੜੇ ਮਨੁੱਖ ਪ੍ਰਭੂ ਦੇ ਨਾਮ-ਸਿਮਰਨ ਵਿਚ ਲਗ ਜਾਂਦੇ ਹਨ ਉਨ੍ਹਾਂ ਦੇ ਮਨ ਵਿਚੋਂ ਨੀਵਾਂਪਨ, ਗ਼ਰੀਬੀ, ਗ਼ੁਲਾਮੀ ਆਦਿ ਦੀਆਂ ਭਾਵਨਾਵਾਂ ਖਤਮ ਹੋ ਜਾਂਦੀਆਂ ਹਨ ਤੇ ਮਨ ਅੰਦਰ ਸ੍ਵੈ-ਮਾਣਤਾ, ਅਣਖ ਤੇ ਮਨੁੱਖਤਾ ਜਾਗ ਪੈਂਦੀ ਹੈ । 'ਨੀਚਾਂ' ਵਿਚ 'ਉਚਾਂ' ਨੂੰ ਵੰਗਾਰਨ ਵਾਲੇ ਪੈਦਾ ਹੋ ਜਾਂਦੇ ਹਨ ਤੇ ਗ਼ਰੀਬਾਂ ਵਿਚੋਂ ਅਮੀਰਾਂ ਦੀ ਲੁੱਟ-ਖਸੁੱਟ ਤੇ ਧੱਕੇਸ਼ਾਹੀ ਵਿਰੁਧ ਹਿੱਕ ਡਾਹੁਣ ਵਾਲੇ ਪੈਦਾ ਹੋ ਜਾਂਦੇ ਹਨ । ਅਜਿਹੇ ਲੋਕ (ਨਾਮ-ਰਸੀਏ) ਹਰੇਕ ਸਰੀਰ ਵਿਚ ਪ੍ਰਭੂ ਦਾ ਵਾਸਾ ਜਾਣਕੇ ਸਭਨਾਂ ਨਾਲ ਪਿਆਰ ਕਰਦੇ ਹਨ ।

ਭਗਤੀ-ਮਾਰਗ ਤੇ ਚਲਣ ਵਾਲਿਆਂ ਦਾ ਇਤਿਹਾਸ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਜਿੰਨ੍ਹਾਂ ਅਖੌਤੀ ਨੀਵੀਆਂ-ਜਾਤਾਂ ਵਾਲਿਆਂ ਨੇ ਪ੍ਰਭੂ ਦਾ ਨਾਮ ਸਿਮਰਿਆ ਉਨ੍ਹਾਂ ਦੀ ਕਾਇਆਂ ਹੀ ਪਲਟ ਗਈ ; ਉਨ੍ਹਾਂ ਅੰਦਰ ਸ੍ਵੈਮਾਣ ਜਾਗ ਪਿਆ ।

ਭਗਤ ਨਾਮ੍ਹ ਦੇਵ ਜੀ ਦੇ ਨਾਂ ਤੋਂ ਅਸੀਂ ਸਭ ਵਾਕਿਫ ਹਾਂ ।ਨੀਵੀਂ ਜਾਤ (ਛੀਂਬਾ) ਦੇ ਹੋਣ ਕਰਕੇ ਬ੍ਰਾਹਮਣਾਂ ਨੇ ਉਨ੍ਹਾਂ ਨੂੰ ਮੰਦਰ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦਿਤਾ ਸੀ । ਉਨ੍ਹਾਂ ਨੇ ਇਸ ਨਿਰਾਦਰੀ ਨੂੰ ਆਪਣੇ ਹੋਰ ਜਾਤ-ਭਰਾਵਾਂ ਦੀ ਤਰ੍ਹਾਂ ਨਹੀਂ ਸੀ ਸਹਾਰਿਆ । ਸਗੋਂ, ਮੰਦਰ ਤੋਂ ਬਾਹਰ ਆਕੇ ਆਪਣੇ ਪ੍ਰਭੂ-ਪ੍ਰੀਤਮ ਅਗੇ ਰੱਜ ਕੇ ਗਿਲ੍ਹਾ ਕੀਤਾ ।ਆਖਣ ਲੱਗੇ—ਵੇਖ ਮੇਰੇ ਸੋਹਣੇ ਰਾਮ !ਉੱਚੀ ਜਾਤ ਦੇ ਮਾਣ ਵਿਚ ਇਹ ਲੋਕ ਮੇਰੇ ਉਤੇ ਕ੍ਰੋਪਵਾਨ ਹੋ ਗਏ ਤੇ ਸ਼ੂਦਰ-ਸ਼ੂਦਰ ਆਖ ਕੇ ਇਨ੍ਹਾਂ ਨੇ ਮੈਨੂੰ ਮੰਦਰ ਵਿਚੋਂ ਬਾਹਰ ਕੱਢ ਦਿਤਾ ।ਮੈਨੂੰ ਇਸ ਭਰਵਾਸੇ ਦਾ ਕੀ ਫ਼ਾਇਦਾ ਕਿ ਤੇਰੀ ਭਗਤੀ ਸਦਕਾ ਮੈਨੂੰ ਮਰਨ ਪਿਛੋਂ ਮੁਕਤੀ ਮਿਲ ਜਾਵੇਗੀ ?ਉਸ ਮੁਕਤੀ ਨੂੰ ਕੌਣ ਜਾਣੇਗਾ ?ਤੇਰੇ ਭਗਤ ਨੂੰ ਲੋਕ ਸ਼ੂਦਰ ਆਖ ਰਹੇ ਹਨ । ਇਸ ਵਿਚ ਤਾਂ ਤੇਰੀ ਹੀ ਨਿਰਾਦਰੀ ਹੈ :—

ਮੈ ਕਉ ਤੂੰ ਨ ਬਿਸਾਰਿ, ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥

ਆਲਾਵੰਤੀ ਇਹੁ ਭ੍ਰਮੁ ਜੋ ਹੈ, ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪੁ ਬੀਠੁਲਾ ॥ ੧ ॥
ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋ ਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ ॥ ੨ ॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ, ਅਤਿਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ, ਪੰਡੀਅਨ ਕਉ ਪਿਛਵਾਰਲਾ ॥ ੩ ॥ ੨ ॥

(ਪੰਨਾ ੧੨੯੨)

(ਪਦ ਅਰਥ : ਨਾ ਬਿਸਾਰੇ—ਨਾ ਵਿਸਾਰ । ਰਾਮਈਆ—ਹੇ ਸੋਹਣੇ ਰਾਮ । ਆਲਾਵੰਤੀ—(ਆਲਯ-ਘਰ, ਉੱਚਾ ਘਰ, ਉੱਚੀ ਜਾਤ), ਅਸੀਂ ਉੱਚੇ ਘਰਾਣੇ ਵਾਲੇ ਹਾਂ, ਉੱਚੀ ਜਾਤ ਵਾਲੇ ਹਾਂ ।ਭ੍ਰਮ—ਭੁਲੇਖਾ ।ਕੋਪਿਲਾ—ਕ੍ਰੋਧ ਕੀਤਾ ਹੈ, ਗੁੱਸੇ ਹੋ ਗਏ ਹਨ । ਸੂਦ-ਸ਼ੂਦਰ ।ਸੂਦੁ ਸੂਦੁ ਕਰਿ—ਸ਼ੂਦਰ-ਸ਼ੂਦਰ ਆਖ ਕੇ ।ਮਾਰਿ—ਮਾਰ ਕੁਟਾਈ ਕਰਕੇ । ਕਹਾ ਕਰਉ—ਕੀ ਕਰਾਂ ? ਬਾਪੁ ਬੀਠੁਲਾ—ਹੇ ਪ੍ਰਭੂ-ਪਿਤਾ (ਬੀਠੁਲ—ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।) ਕੋਇਲਾ—ਕੋਈ ਭੀ ।ਪੰਡੀਆ—ਪਾਂਡੇ, ਪੁਜਾਰੀ ।ਢੇਢ—ਨੀਚ । ਪੈਜ—ਇੱਜ਼ਤ ।ਪਿਛਉਡੀ ਹੋਇਲਾ—ਪਿਛੇਤਰੀ ਹੋ ਰਹੀ ਹੈ, ਪਿਛੇ ਪੈ ਰਹੀ ਹੈ, ਘਟ ਗਈ ਹੈ ।ਅਤਭੁਜ—ਵੱਡੀਆਂ ਬਾਹਵਾਂ ਵਾਲਾ, ਮਹਾਂਬਲੀ ।ਅਪਾਰਲਾ—ਬੇਅੰਤ ।)

ਜਦੋਂ ਚਮਾਰ ਚਮਾਰ ਆਖ ਕੇ ਭਗਤ ਰਵਿਦਾਸ ਜੀ ਦੀ ਹੇਠੀ ਕਰਨ ਦੇ ਯਤਨ ਕੀਤੇ ਗਏ, ਤਾਂ ਉਨ੍ਹਾਂ ਅੱਗੋਂ ਹੱਸ ਕੇ ਆਖਿਆ—ਲੋਕ ਆਪਣੇ ਅੰਦਰ ਝਾਤੀ ਮਾਰਕੇ ਨਹੀਂ ਵੇਖਦੇ ਕਿ ਇਸ 'ਸਰੀਰ ਰੂਪੀ ਜੁਤੀ' ਨੂੰ ਹਰ ਵੇਲੇ ਚੰਗੀਆਂ ਖੁਰਾਕਾਂ ਤੇ ਦਵਾਈਆਂ ਆਦਿ ਦੀਆਂ ਟਾਕੀਆਂ ਤੇ ਗਾਂਢੇ ਲਾਉਣ ਦੇ ਨਿੱਤ ਆਹਰ ਕਰਦੇ ਚਮਿਆਰ ਬਣੇ ਪਏ ਹਨ ।ਮੈਂ ਤਾਂ ਸਿਰਫ ਜਨਮ ਦਾ ਚਮਿਆਰ ਸਾਂ, ਪਰ ਮੈਨੂੰ ਤਾਹਨਾ ਮਾਰਨ ਵਾਲੇ ਆਪ ਕਰਮਾਂ ਦੇ ਚਮਿਆਰ ਹੋ ਚੁੱਕੇ ਹਨ ।ਮੇਰੇ ਪਾਸ ਸਰੀਰਕ ਮੋਹ ਦੀ 'ਆਰ' ਨਹੀਂ ਹੈ, ਨਾ ਹੀ

ਮੈਂ ਲੋਭ-ਲਾਲਚ ਵੱਸ ਹੋ ਕੇ ਨਿੱਤ ਸਰੀਰਕ ਧੰਧਿਆਂ ਦੀਆਂ ਟਾਕੀਆਂ ਲਾ ਰਿਹਾ ਹਾਂ। ਮੈਨੂੰ ਟਿਚਕਰਾਂ ਕਰਨ ਵਾਲਾ ਸੰਸਾਰ ਇਸ ਚਮਾਰ-ਪੁਣੇ ਵਿਚ ਖੁਆਰ ਹੋ ਰਿਹਾ ਹੈ। ਮੈਂ ਸਰੀਰ ਰੂਪੀ ਜੁੱਤੀ ਦੇ ਗਾਂਢੇ ਤੋਪੇ ਛੱਡ ਕੇ ਪਰਮਾਤਮਾਂ ਦੇ ਚਰਨਾਂ ਵਿਚ ਜੁੜਨ ਦਾ ਅਨੰਦ ਪ੍ਰਾਪਤ ਕਰ ਰਿਹਾ ਹਾਂ :—

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥ ੧ ॥ ਰਹਾਉ ॥
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥ ੧ ॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥ ੨ ॥
ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥ ੩ ॥ ੭ ॥

(ਸੋਰਠਿ, ਭਗਤ ਰਵਿਦਾਸ ਜੀ—੬੫੯)

(ਪਦ ਅਰਥ : ਚਮਰਟਾ—ਗਰੀਬ ਚਮਿਆਰ। ਗਾਂਠਿ ਨਾ ਜਨਈ—ਗੰਢਣਾ ਨਹੀ ਜਾਣਦਾ। ਗਠਾਵੈ—ਗੰਢਾਉਂਦਾ ਹੈ। ਪਨਹੀ—ਜੁੱਤੀ। ਤੋਪਉ—ਮੈਂ ਤੋਪਾ ਲਾਵਾਂ। ਠਾਉ—ਥਾਂ, ਜੁੱਤੀ ਦੀ ਟੁੱਟੀ ਹੋਈ ਥਾਂ। ਰੋਪਉ—ਮੈਂ ਟਾਕੀ ਲਾਵਾਂ। ਗੰਠਿ-ਗੰਠਿ—ਗੰਢ-ਗੰਢ ਕੇ। ਖਰਾ—ਬਹੁਤ। ਬਿਗੂਚਾ—ਖੁਆਰ ਹੋ ਰਿਹਾ ਹੈ। ਬਿਨ ਗਾਂਠੇ—(ਸਰੀਰ ਰੂਪੀ ਜੁੱਤੀ ਨੂੰ) ਗੰਢਣ ਦਾ ਕੰਮ ਛੱਡ ਕੇ। ਕਾਮਾ—ਵਾਸਤਾ।)

ਅਰਥ : ਮੈਂ ਗਰੀਬ ਚਮਿਆਰ ਸਰੀਰ ਰੂਪੀ ਜੁੱਤੀ ਨੂੰ ਗੰਢਣਾ ਨਹੀਂ ਜਾਣਦਾ, ਪਰ ਜਗਤ ਦੇ ਜੀਵ ਆਪੋ ਆਪਣੀ (ਸਰੀਰ ਰੂਪੀ) ਜੁੱਤੀ ਗੰਢਾ ਰਹੇ ਹਨ (ਲੋਕ ਦਿਨ ਰਾਤ ਨਿਰੇ ਸਰੀਰ ਦੀ ਪਾਲਣਾ ਦੇ ਆਹਰ ਵਿਚ ਲੱਗ ਰਹੇ ਹਨ)। ਰਹਾਉ।

ਮੇਰੇ ਪਾਸ 'ਆਰ' ਨਹੀ ਕਿ ਮੈਂ ਜੁੱਤੀ ਨੂੰ ਤੋਪੇ ਲਾਵਾਂ (ਭਾਵ, ਮੇਰੇ ਅੰਦਰ ਮੋਹ ਦੀ ਖਿੱਚ ਨਹੀਂ ਕਿ ਮੇਰੀ ਸੁਰਤ ਸਦਾ ਸਰੀਰ ਵਿਚ ਹੀ ਟਿਕੀ ਰਹੇ)। ਮੇਰੇ ਪਾਸ 'ਰੰਬੀ' ਨਹੀਂ ਕਿ ਜੁੱਤੀ ਨੂੰ ਟਾਕੀਆਂ ਲਾਵਾਂ (ਮੇਰੇ ਅੰਦਰ ਲੋੜ ਨਹੀਂ ਕਿ ਚੰਗੇ-ਚੰਗੇ ਖਾਣੇ ਲਿਆ ਕੇ ਨਿੱਤ ਸਰੀਰ ਨੂੰ ਪਾਲਦਾ ਰਹਾਂ)। ੧।

ਜਗਤ ਗੰਢ-ਗੰਢ ਕੇ ਖੁਆਰ ਹੋ ਰਿਹਾ ਹੈ। (ਭਾਵ, ਜਗਤ ਦੇ ਜੀਵ ਆਪੋ ਆਪਣੇ ਸਰੀਰ ਨੂੰ ਦਿਨ ਰਾਤ ਪਾਲਣ-ਪੋਸਣ ਦੇ ਆਹਰਾਂ ਵਿਚ ਦੁਖੀ ਹੋ ਰਹੇ ਹਨ), ਮੈਂ ਗੰਢਣ ਦਾ ਕੰਮ ਛੱਡ ਕੇ, ਪ੍ਰਭੂ-ਚਰਨਾਂ ਵਿਚ ਜਾ ਅਪੜਿਆ ਹਾਂ। ੨।

ਰਵਿਦਾਸ ਹੁਣ ਪਰਮਾਤਮਾਂ ਦਾ ਨਾਮ ਸਿਮਰਦਾ ਹੈ (ਤੇ, ਸਰੀਰ ਦਾ ਮੋਹ ਛੱਡ ਬੈਠ ਹੈ, ਇਸ ਵਾਸਤੇ) ਰਵਿਦਾਸ ਨੂੰ ਜਮਾਂ ਨਾਲ ਕੋਈ ਵਾਸਤਾ ਨਹੀਂ ਰਹਿ ਗਿਆ। ੩।

ਭਗਤ ਕਬੀਰ ਜੀ ਨੇ ਵੀ ਉੱਚ-ਜਾਤੀਏ ਲੋਕਾਂ ਨੂੰ ਖਰੀਆਂ-ਖਰੀਆਂ ਸੁਣਾਈਆਂ ਹਨ। ਜਦੋਂ ਕਿਸੇ ਜਾਤ ਅਭਿਮਾਨੀ ਬ੍ਰਾਹਮਣ ਨੇ ਉਨ੍ਹਾਂ ਦਾ ਸ਼ੂਦਰ-ਜਨਮ ਜਤਾ ਕੇ ਨੀਵਾਂ ਕਰਨ ਦੀ ਕੋਸ਼ਿਸ਼ ਕੀਤੀ, ਤਾਂ ਕਬੀਰ ਜੀ ਮਨੁੱਖਤਾ ਦੀ ਨਿਰਾਦਰੀ ਸਹਾਰ ਨਾ ਸਕੇ। ਉਸ ਬ੍ਰਾਹਮਣ ਨੂੰ ਵੰਗਾਰ ਕੇ ਆਖਣ ਲੱਗੇ :—

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥ ੧ ॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ ਜਨਮੁ ਮਤ ਖੋਏ ॥ ੧ ॥
ਰਹਾਉ ॥
ਜੌ ਤੂੰ ਬ੍ਰਾਹਮਣੁ, ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥ ੨ ॥

**ਤੁਮ ਕਤ ਬ੍ਰਾਹਮਣ, ਹਮ ਕਤ ਸੂਦ ॥ਹਮ ਕਤ ਲੋਹੂ, ਤੁਮ ਕਤ ਦੂਧ ॥ ੩ ॥**

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥ ੪ ॥ ੭ ॥**

**(ਗਉੜੀ, ਕਬੀਰ ਜੀ—੩੨੪)**

**(ਅਰਥ :** ਸਾਰੇ ਜੀਵਾਂ ਦੀ ਉਤਪਤੀ ਪ੍ਰਮਾਤਮਾਂ ਦੀ ਅੰਸ਼ ਤੋਂ ਹੋ ਰਹੀ ਹੈ (ਭਾਵ, ਸਭ ਦਾ ਮੂਲ ਕਾਰਨ ਪਰਮਾਤਮਾਂ ਆਪ ਹੈ), ਮਾਂ ਦੇ ਪੇਟ ਵਿਚ ਤਾਂ ਕਿਸੇ ਨੂੰ ਸਮਝ ਨਹੀਂ ਹੁੰਦੀ ਕਿ ਮੈਂ ਕਿਸ ਕੁਲ ਦਾ ਹਾਂ ॥ ੧ ॥

ਦੱਸ ਹੇ ਪੰਡਿਤ ! ਤੂੰ ਬ੍ਰਾਹਮਣ ਕਦੋਂ ਦਾ ਹੋ ਗਿਆ ਹੈਂ ? ਇਹ ਕਹਿ ਕਹਿ ਕੇ ਕਿ ਮੈਂ ਬ੍ਰਾਹਮਣ ਹਾਂ, ਮੈਂ ਬ੍ਰਾਹਮਣ ਹਾਂ, ਤੂੰ ਮਨੁੱਖਾ ਜਨਮ ਅਜਾਈਂ ਨਾ ਗਵਾ ॥ ੧ ॥ ਰਹਾਉ ॥

ਜੇ ਤੂੰ (ਸਚ-ਮੁਚ) ਬ੍ਰਾਹਮਣ ਹੈਂ, ਤੇ ਬ੍ਰਾਹਮਣੀ ਦੇ ਪੇਟੋਂ ਜੰਮਿਆਂ ਹੈਂ, ਤਾਂ ਤੂੰ ਕਿਸੇ ਹੋਰ ਰਾਹੇ ਕਿਉਂ ਨਹੀਂ ਜੰਮ ਪਿਆ ? ॥ ੨ ॥

ਹੇ ਪੰਡਿਤ ! ਤੁਸੀਂ ਕਿਵੇਂ ਬ੍ਰਾਹਮਣ ਬਣ ਗਏ ? ਅਸੀਂ ਕਿਵੇਂ ਸ਼ੂਦਰ ਰਹਿ ਗਏ । ਅਸੀਂ ਨਿਰਾ 'ਲਹੂ' ਕਿਵੇਂ ਹਾਂ ? ਤੁਸੀਂ ਨਿਰੇ 'ਦੁਧ' ਕਿਵੇਂ ਹੋ ?

ਹੇ ਕਬੀਰ ! ਇੰਞ ਆਖ—ਅਸੀਂ ਤਾਂ ਉਸ ਮਨੁੱਖ ਨੂੰ ਬ੍ਰਾਹਮਣ ਸੱਦਦੇ ਹਾਂ, ਜੋ ਪਰਮਾਤਮਾ (ਬ੍ਰਹਮ) ਨੂੰ ਸਿਮਰਦਾ ਹੈ ॥ ੪ ॥

**(ਗ) ਨਾਮ ਜਪਣ ਨਾਲ ਜਾਤ-ਪਾਤ ਤੇ ਅਮੀਰੀ-ਗਰੀਬੀ ਦੀਆਂ ਵਿਥਾਂ ਦੂਰ ਹੁੰਦੀਆਂ ਹਨ:**

ਧਨਵਾਨ ਬਣਨ ਲਈ ਬੜੇ ਕਸ਼ਟ ਝੱਲਣੇ ਪੈਂਦੇ ਹਨ ; ਅਨੇਕਾ ਹੇਰਾ-ਫੇਰੀਆਂ ਤੇ ਪਾਪ-ਕਰਮ ਕਰਨੇ ਪੈਂਦੇ ਹਨ । ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ :—

**ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ॥**

ਮਾਇਆ ਨੂੰ ਸਾਂਭ ਕੇ ਰਖਣ ਲਈ ਭੀ ਬੜਾ ਆਤਮਿਕ ਮੁੱਲ ਤਾਰਨਾ ਪੈਂਦਾ ਹੈ । ਖੁਲ ਦਿੱਲੀ ਦੂਰ ਹੋ ਜਾਂਦੀ ਹੈ, ਧਿਰ ਧਿਰ ਨਾਲੋਂ ਵਿੱਥ ਪੈ ਜਾਂਦੀ ਹੈ । ਮਨੁੱਖ ਜਿੰਨਾ ਅਮੀਰ ਹੋਈ ਜਾਂਦਾ ਹੈ, ਉਨਾਂ ਹੀ ਦਿਲ ਕੰਗਾਲ ਹੋ ਜਾਂਦਾ ਹੈ । ਆਤਮਿਕ-ਗੁਣਾਂ ਦਾ ਖ਼ਜ਼ਾਨਾ ਖਾਲੀ ਕਰਕੇ, ਰੁਪਿਆਂ ਨਾਲ ਭਰੇ ਖ਼ਜ਼ਾਨੇ ਜੇ ਖ਼ਾਲੀ ਹੋ ਜਾਣ, ਤਾਂ ਦੁਖੀ ਭੀ ਅਤ ਦਾ ਹੋਣਾ ਪੈਂਦਾ ਹੈ । ਸਤਿਗੁਰੂ ਫ਼ੁਰਮਾਉਂਦੇ ਹਨ :—

**ਦੁਖੀ ਦੁਨੀ ਸਹੇੜੀਐ, ਜਾਇ ਤ ਲਗਹਿ ਦੁਖ ॥**
**ਨਾਨਕ ਸਚੇ ਨਾਮ ਬਿਨੁ, ਕਿਸੈ ਨ ਲਥੀ ਭੁਖ ॥ ੨ ॥**

**(ਵਾਰ ਮਲਾਰ, ਮ: ੧—੧੨੮੭)**

ਜਿਹੜੇ ਮਨੁਖ ਨਾਮ ਜਪ ਕੇ ਪ੍ਰਭੂ ਨਾਲ ਸਾਂਝ ਬਣਾ ਲੈਂਦੇ ਹਨ. ਉਨ੍ਹਾਂ ਦਾ ਜਿਗਰਾ ਵੱਡਾ ਹੋ ਜਾਂਦਾ ਹੈ, ਤੰਗ-ਦਿਲੀ ਉਨ੍ਹਾਂ ਦੇ ਨੇੜੇ ਨਹੀਂ ਢੁਕਦੀ, ਉਹ ਸਭ ਨਾਲ ਪਿਆਰ ਕਰਦੇ ਹਨ, ਉਹ ਸਭ ਦੇ ਦੁਖ-ਦਰਦ ਦੇ ਭਾਈਵਾਲ ਬਣਦੇ ਹਨ । ਦੁਨੀਆਂ ਨੂੰ ਮੋਹ ਲੈਣ ਵਾਲਾ ਧਨ ਉਨ੍ਹਾਂ ਲਈ ਇਕ ਤੁੱਛ ਜਿਹੀ ਚੀਜ਼ ਬਣ ਜਾਂਦਾ ਹੈ । ਉਹ ਤਾਂ ਨਾਮ-ਧਨ ਵਾਲਿਆਂ ਨੂੰ ਹੀ ਧਨਵਾਨ ਗਿਣਦੇ ਹਨ ਅਤੇ ਜਿਨ੍ਹਾਂ ਦੇ ਪੱਲੇ ਨਾਮ-ਧਨ ਨਹੀਂ ਉਨ੍ਹਾਂ ਨੂੰ ਨਿਰਧਨ ਹੀ ਸਮਝਦੇ ਹਨ :—

ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥

(ਭੈਰਉ, ਕਬੀਰ ਜੀ—੧੧੫੯)

ਗੁਰੂ ਨਾਨਕ ਪਾਤਸ਼ਾਹ ਵੀ ਇਨ੍ਹਾਂ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ :—

ਜਿਨ ਕੈ ਪਲੈ ਧਨੁ ਵਸੈ, ਤਿਨ ਕਾ ਨਾਉ ਫਕੀਰ ॥
ਜਿਨ, ਕੈ ਹਿਰਦੈ ਤੂ ਵਸਹਿ, ਤੇ ਨਰ ਗੁਣੀ ਗਹੀਰ ॥

(ਵਾਰ ਮਲਾਰ, ਸਲੋਕ ਮ: ੧—੧੨੮੭)

ਪਰਮਾਤਮਾ ਦਾ ਨਾਮ ਅਮੀਰੀ ਤੇ ਗਰੀਬੀ ਦੀਆਂ ਵਿਥਾਂ ਮੇਟ ਦਿੰਦਾ ਹੈ । ਕੇਸਰ, ਫੁੱਲ, ਕਸਤੂਰੀ ਤੇ ਸੋਨਾ (ਇਹਨਾਂ ਦੀ ਭਿੱਟ ਕੋਈ ਨਹੀਂ ਮੰਨਦਾ, ਇਹ) ਸਭਨਾਂ ਦੇ ਸਰੀਰਾਂ ਤੇ ਵਰਤੇ ਜਾਂਦੇ ਹਨ । ਚੰਦਨ ਆਦਿ ਦੀ ਤਰ੍ਹਾਂ ਪਰਮਾਤਮਾ ਦਾ ਨਾਮ ਹਰੇਕ ਨੂੰ ਸੁਗੰਧੀ ਦਿੰਦਾ ਹੈ, ਭਾਵ ਸਭਨਾਂ ਨੂੰ ਆਤਮਿਕ ਠੰਢ ਤੇ ਸ਼ਾਂਤੀ ਦਿੰਦਾ ਹੈ । ਜਿਵੇਂ ਰੇਸ਼ਮ ਤੇ ਘਿਉ ਦੇ ਭਾਂਡੇ ਦੀ ਕੋਈ ਭਿੱਟ ਨਹੀਂ ਮੰਨੀ ਗਈ, ਉਵੇਂ ਸਿਫ਼ਤ-ਸਲਾਹ ਦੀ ਬਰਕਤ ਨਾਲ ਪ੍ਰਭੂ-ਭਗਤ ਦੇ ਮਨ ਵਿਚੋਂ ਸਭ ਭਿਟਾਂ ਤੇ ਵਿਥਾਂ ਮੁਕ ਜਾਂਦੀਆਂ ਹਨ । ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ :—

ਕੇਸਰਿ, ਕੁਸਮ, ਮਿਰਗਮੈ ਹਰਣਾ, ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤਿ ਇਨੇਹੀ, ਸਰਬੇ ਪਰਮਲੁ ਕਰਣਾ ॥ ੨ ॥
ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥

(ਤਿਲੰਗ, ਮ: ੧—੭੨੧)

(ਪਦ ਅਰਥ : ਕੁਸਮ—ਫੁੱਲ । ਮਿਰਗਮੈ—ਕਸਤੂਰੀ । ਹਰਣਾ—(ਹਿਰਣਯ) ਸੋਨਾ । ਪਰਮਲੁ—ਸੁਗੰਧੀ ।)

ਨਾਮ ਸਿਮਰਨ ਵਾਲਾ ਮਨੁੱਖ ਸਭ ਦਾ ਸੱਜਣ ਬਣ ਜਾਂਦਾ ਹੈ । ਉਸਦੇ ਹਿਰਦੇ ਵਿਚ ਨਿਤ ਚਾਉ ਚੜ੍ਹਿਆ ਰਹਿੰਦਾ ਹੈ, ਉਸਦੇ ਮੱਥੇ ਉਤੇ ਸਭਨਾਂ ਵਾਸਤੇ ਪਿਆਰ ਡਲ੍ਹਕਦਾ ਹੈ। ਉਹ ਖਰ੍ਹਵੇ ਬੋਲ, ਬੋਲ ਕੇ ਕਿਸੇ ਦਾ ਦਿਲ ਨਹੀਂ ਦੁਖਾਉਂਦਾ । ਉਸਦੇ ਇਸ ਵਰਤਾਰੇ ਕਾਰਨ ਸਭ ਲੋਕ ਉਸਨੂੰ ਆਪਣਾ ਜਾਣਦੇ ਹਨ :—

ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤੁ ॥
ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ ॥ ੨ ॥

(ਮਾਰੂ ਕੀ ਵਾਰ, ਮ: ੫—੧੦੯੬)

ਬਾਬਾ ਫਰੀਦ ਜੀ ਵੀ ਇਹੀ ਫ਼ੁਰਮਾਉਂਦੇ ਹਨ ਕਿ ਹੇ ਮਨੁੱਖ ! ਜੇ ਤੈਨੂੰ ਪ੍ਰਭੂ ਨੂੰ ਮਿਲਣ ਦੀ ਤਾਂਘ ਹੈ ਤਾਂ ਕੁਬੋਲ ਬੋਲ ਕੇ ਕਿਸੇ ਦਾ ਦਿਲ ਨਾ ਦੁਖਾ ਕਿਉਂਕਿ ਸਭਨਾਂ ਅੰਦਰ ਮਾਲਕ-ਪ੍ਰਭੂ ਵਸਦਾ ਹੈ :—

ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥ ੧੨੯ ॥
ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ॥ ੧੩੦ ॥

(ਸਲੋਕ, ਸੇਖ ਫ਼ਰੀਦ ਕੇ—੧੩੮੪)

(ਪਦ ਅਰਥ : ਗਾਲਾਇ—ਬੋਲ । ਧਣੀ—ਮਾਲਕ, ਖਸਮ । ਹਿਆਉ—ਹਿਰਦਾ । ਕੈਹੀ—ਕਿਸੇ ਦਾ ਭੀ । ਠਾਹਿ—ਢਾਹ । ਮਾਣਕ—ਮੋਤੀ । ਠਾਹਣੁ—ਢਾਹੁਣਾ, ਦੁਖਾਉਣਾ। ਮੂਲਿ—ਉੱਕਾ ਹੀ । ਮਚਾਂਗਵਾ—ਚੰਗਾ ਨਹੀਂ । ਤਉ—ਤੈਨੂੰ ।)

ਜਦ ਮਨੁੱਖ ਦੀ ਨਾਮ ਸਿਮਰਨ ਦੁਆਰਾ ਅਜਿਹੀ ਉਚੀ ਆਤਮਿਕ ਅਵੱਸਥਾ ਬਣ ਜਾਵੇ, ਜਦੋਂ ਉਸਨੂੰ ਹਰ ਹਿਰਦੇ ਵਿਚ ਪ੍ਰਭੂ-ਸਾਈਂ ਪਿਆ ਨਜ਼ਰ ਆਵੇ, ਤੇ ਉਹ ਨਿੰਮ੍ਰਤਾ ਤੇ ਹਲੀਮੀ ਧਾਰਨ ਕਰਕੇ ਜਗਤ ਵਿਚ ਵਿਚਰੇ, ਫਿਰ ਉੱਚੀ ਜਾਤ ਦਾ ਅਭਿਮਾਨ ਤੇ ਧਨ ਦਾ ਹੰਕਾਰ ਮਨੁੱਖ ਦੇ ਨੇੜੇ ਨਹੀਂ ਫਟਕਦੇ ; ਜਾਤ-ਵਰਣ, ਊਚ-ਨੀਚ, ਅਮੀਰ-ਗਰੀਬ ਦੇ ਵਿਤਕਰੇ ਮਿਟ ਜਾਂਦੇ ਹਨ । ਸਭਨਾਂ ਵਿਚ ਵਸਦੇ ਸਾਈਂ ਨੂੰ ਰੀਝਾਉਣ ਖਾਤਰ ਮਨੁੱਖ ਸਭ ਦਾ ਸੇਵਕ ਬਣ ਜਾਂਦਾ ਹੈ, ਸਭਨਾਂ ਲਈ ਪਿਆਰ ਤੇ ਸਤਿਕਾਰ ਦੇ ਵਲਵਲਿਆਂ ਨਾਲ ਉਸਦਾ ਹਿਰਦਾ ਭਰਪੂਰ ਰਹਿੰਦਾ ਹੈ ।

**(ਘ) ਨਾਮ ਜਪਣ ਨਾਲ ਮਨ ਖੇੜੇ ਤੇ ਹੁਲਾਸ ਵਿਚ ਰਹਿੰਦਾ ਹੈ :**

ਜਿਧਰ ਵੇਖੋ ਉਧਰ ਤ੍ਰਿਸ਼ਨਾਂ ਤੇ ਵਿਕਾਰਾਂ ਦੀ ਅੱਗ ਲੱਗੀ ਹੋਈ ਨਜ਼ਰ ਆਉਂਦੀ ਹੈ, ਮੋਹ-ਮਾਇਆ ਦਾ ਜਾਲ ਪਸਰਿਆ ਹੋਇਆ ਨਜ਼ਰ ਆ ਰਿਹਾ ਹੈ, ਧਨ-ਪ੍ਰਾਪਤੀ ਦੀ ਲਾਲਸਾ, ਜਾਇਦਾਦਾਂ ਬਣਾਉਣ ਦੀ ਹੋੜ ਅਤੇ ਰਾਜਸੀ ਸ਼ਕਤੀ ਦੀ ਪ੍ਰਾਪਤੀ ਲਈ ਮਨੁੱਖ ਆਪਣਾ ਸਾਰਾ ਧਿਆਨ ਤੇ ਸ਼ਕਤੀ ਲਾ ਰਹੇ ਹਨ । ਨਿੱਤ ਖਪਦੇ ਹਨ, ਖੁਆਰ ਹੁੰਦੇ ਹਨ, ਚਿੰਤਾ ਨਾਲ ਗ੍ਰਸੇ ਰਹਿੰਦੇ ਹਨ ; ਦੂਜਿਆਂ ਦੀ ਚੜ੍ਹਤ ਨੂੰ ਵੇਖਕੇ ਕ੍ਰਿਝਦੇ ਰਹਿੰਦੇ ਹਨ । ਮਨੁੱਖ ਦਾ ਮਨ ਰੋਗੀ ਹੋਇਆ ਪਇਆ ਹੈ । ਉਸਨੇ ਕਈ ਅਜਿਹੇ ਮਾਨਸਿਕ-ਦੁਖ ਸਹੇੜ ਲਏ ਹਨ, ਜਿਨ੍ਹਾਂ ਤੋਂ ਉਹ ਸਹਿਜੇ ਹੀ ਬਚ ਸਕਦਾ ਸੀ । ਉਸਦੀ ਪਦਾਰਥਵਾਦੀ ਸੋਚਣੀ ਨੇ ਉਸਦੀਆਂ ਚਿੰਤਾਵਾਂ, ਫ਼ਿਕਰਾਂ, ਪ੍ਰੇਸ਼ਾਨੀਆਂ, ਤੇ ਮਾਨਸਿਕ ਭਟਕਣ ਨੂੰ ਨਿੱਤ ਵਧਾਇਆ ਹੈ ਅਤੇ ਸਭ ਸੁਖ-ਸਾਧਨਾਂ ਦੇ ਹੁੰਦਿਆਂ ਹੋਇਆ ਵੀ ਉਹ ਦੁਖੀ ਹੈ ।

ਉਪਰੋਕਤ ਦਸ਼ਾ ਵਿਚੋਂ ਨਿਕਲਣ ਲਈ ਇਹ ਬਹੁਤ ਜ਼ਰੂਰੀ ਹੈ ਕਿ ਮਨੁੱਖ ਪ੍ਰਭੂ ਦਾ ਪੱਲਾ ਫੜੇ ਤੇ ਨਾਮ-ਮਾਰਗ ਉਤੇ ਚਲੇ । ਸਤਿਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਨੂੰ ਪ੍ਰਭੂ-ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਉਸਦੇ ਤਨ-ਮਨ ਵਿਚ ਠੰਢ ਪੈ ਜਾਂਦੀ ਹੈ, ਗਿਆਨ-ਇੰਦਰੇ ਸਤਾਉਣ ਦੀ ਥਾਂ ਸੁੱਖ ਦੇਣ ਲੱਗ ਪੈਂਦੇ ਹਨ ਤੇ ਅਡੋਲਤਾ ਦੀ ਮਿੱਠੀ ਜਿਹੀ ਨੀਂਦ ਆਉਣੀ ਆਰੰਭ ਹੋ ਜਾਂਦੀ ਹੈ । ਗੁਰੂ ਸਾਹਿਬ ਫ਼ੁਰਮਾਉਂਦੇ ਹਨ :—

ਜਿਨਾ ਬਾਤ ਕੋ ਬਹੁਤੁ ਅੰਦੇਸਰੋ, ਤੇ ਮਿਟੇ ਸਭਿ ਗਇਆ ॥
ਸਹਜ ਸੈਨ ਅਰੁ ਸੁਖਮਨ ਨਾਰੀ, ਊਧ ਕਮਲ ਬਿਗਸਇਆ ॥ ੧ ॥
ਦੇਖਹੁ ਅਚਰਜੁ ਭਇਆ ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ, ਸੋ ਰਿਦੈ ਗੁਰਿ ਦਇਆ ॥ ਰਹਾਉ ॥
ਜੋਇ ਦੂਤ ਮੋਹਿ ਬਹੁਤੁ ਸੰਤਾਵਤ, ਤੇ ਭਇਆਨਕ ਭਇਆ ॥
ਕਰਹਿ ਬੇਨਤੀ ਰਾਖੁ ਠਾਕੁਰ ਤੇ, ਹਮ ਤੇਰੀ ਸਰਨਾਇਆ ॥ ੨ ॥
ਜਹ ਭੰਡਾਰੁ ਗੋਬਿੰਦ ਕਾ ਖੁਲਿਆ, ਜਿਹ ਪ੍ਰਾਪਤਿ ਤਿਹ ਲਇਆ ॥
ਏਕੁ ਰਤਨੁ ਮੋ ਕਉ ਗੁਰਿ ਦੀਨਾ, ਮੇਰਾ ਮਨੁ ਤਨੁ ਸੀਤਲੁ ਥਿਆ ॥ ੩ ॥

ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ, ਨ ਮੁਆ ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ, ਫਿਰਿ ਲੇਖਾ ਮੂਲਿ ਨ ਲਇਆ ॥
॥੪॥੩॥੧੪॥
(ਸੋਰਠਿ, ਮ: ੫—੬੧੨)

(ਪਦ ਅਰਥ : ਅੰਦੇਸਰੋ—ਚਿੰਤਾ-ਫ਼ਿਕਰ । ਸਹਜ—ਆਤਮਕ ਅਡੋਲਤਾ । ਸੈਨ—ਲੀਨਤਾ । ਸਹਜ ਸੈਨ—ਆਤਮਕ ਅਡੋਲਤਾ ਵਿਚ ਲੀਨਤਾ । ਸੁਖਮਨ—ਮਨ ਨੂੰ ਸੁਖ ਦੇਣ ਵਾਲੀਆਂ । ਨਾਰੀ—ਨਾਰੀਆਂ, ਇੰਦ੍ਰੀਆਂ । ਊਧ-ਉਲਟਾ । ਬਿਗਸਿਆ—ਖਿੜਿਆ ਪਿਆ ਹੈ । ਅਚਰਜੁ-ਅਨੋਖਾ ਤਮਾਸ਼ਾ । ਅਗਾਧ—ਅਥਾਹੁ, ਬਹੁਤ ਹੀ ਡੂੰਘਾ । ਬੋਧਿ—ਅਕਲ ਦੀ ਰਾਹੀਂ । ਅਗਾਧਿ—ਸਮਝ ਲਈ ਅਥਾਹ । ਰਿਦੈ—ਹਿਰਦੇ ਵਿਚ । ਗੁਰਿ—ਗੁਰੂ ਨੇ । ਜੋਇ ਦੂਤ—ਜਿਹੜੇ ਵੈਰੀ । ਮੋਹਿ—ਮੈਨੂੰ । ਭਇਆਨਕ—ਭੈ-ਭੀਤ । ਰਾਖੁ—ਬਚਾ ਲੈ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਜਲ । ਅਮਰੁ—ਆਤਮਿਕ ਮੌਤ ਨੇੜੇ ਨਹੀਂ ਢੁਕਦੀ ।)

ਅਰਥ : ਹੇ ਭਾਈ ! ਮੇਰੇ ਅੰਦਰ ਇਕ ਅਨੋਖਾ ਕੌਤਕ ਵਰਤਿਆ ਹੈ । ਗੁਰੂ ਨੇ ਮੈਨੂੰ ਮੇਰੇ ਹਿਰਦੇ ਵਿਚ ਉਹ ਪਰਮਾਤਮਾ ਵਿਖਾ ਦਿਤਾ ਹੈ, ਜਿਸਦੀ ਬਾਬਤ ਸੁਣਦੇ ਸਾਂ ਕਿ ਉਹ ਮਨੁੱਖੀ ਸਮਝ ਤੋਂ ਬਹੁਤ ਪਰੇ ਹੈ ॥ ਰਹਾਉ ॥

ਹੇ ਭਾਈ ! ਜਿੰਨ੍ਹਾਂ ਗੱਲਾਂ ਦੀ ਮੈਨੂੰ ਬਹੁਤ ਚਿੰਤਾ ਲਗੀ ਰਹਿੰਦੀ ਸੀ । (ਗੁਰੂ ਦੀ ਕਿਰਪਾ ਨਾਲ) ਉਹ ਸਾਰੇ ਚਿੰਤਾ ਫਿਕਰ ਮਿਟ ਗਏ ਹਨ । ਮੇਰਾ ਪੁੱਠਾ ਹੋਇਆ ਪਿਆ ਹਿਰਦੇ ਰੂਪੀ ਕੌਲ-ਫੁੱਲ ਖਿੜ ਪਿਆ ਹੈ, ਆਤਮਿਕ ਅਡੋਲਤਾ ਵਿਚ ਮੇਰੀ ਲੀਨਤਾ ਹੋਈ ਰਹਿੰਦੀ ਹੈ, ਅਤੇ ਮੇਰੀਆਂ ਸਾਰੀਆਂ ਇੰਦਰੀਆਂ ਹੁਣ ਮੇਰੇ ਮਨ ਨੂੰ ਆਤਮਿਕ ਸੁਖ ਦੇਣ ਵਾਲੀਆਂ ਹੋ ਗਈਆਂ ਹਨ ॥ ੧ ॥

ਹੇ ਭਾਈ ! ਜਿਹੜੇ ਵੈਰੀ (ਵਿਕਾਰ) ਮੈਨੂੰ ਬਹੁਤ ਸਤਾਇਆ ਕਰਦੇ ਸਨ, ਹੁਣ ਉਹ (ਮੇਰੇ ਕੋਲੋਂ) ਭੈ-ਭੀਤ ਹੋ ਗਏ ਹਨ ; ਉਹ ਤਰਲੇ ਕਰਦੇ ਹਨ ਕਿ ਅਸੀਂ ਹੁਣ ਤੇਰੇ ਅਧੀਨ ਹੋਕੇ ਰਹਾਂਗੇ, ਸਾਨੂੰ ਮਾਲਕ ਪ੍ਰਭੂ ਦੀ ਕਰੋਪੀ ਤੋਂ ਬਚਾ ਲੈ ॥ ੨ ॥

ਹੇ ਭਾਈ ! ਮੇਰੇ ਅੰਦਰ ਉਹ ਕੌਤਕ ਅਜਿਹਾ ਵਰਤਿਆ ਹੈ ਕਿ ਉਸ ਅਵੱਸਥਾ ਵਿਚ ਪਰਮਾਤਮਾ ਦੀ ਭਗਤੀ ਦਾ ਖ਼ਜ਼ਾਨਾ ਮੇਰੇ ਅੰਦਰ ਖੁਲ੍ਹ ਪਿਆ ਹੈ । ਪਰ ਇਹ ਖ਼ਜ਼ਾਨਾ ਉਸ ਮਨੁੱਖ ਨੂੰ ਹੀ ਮਿਲਦਾ ਹੈ, ਜਿਸਦੇ ਭਾਗਾਂ ਵਿਚ ਇਸਦੀ ਪ੍ਰਾਪਤੀ ਲਿਖੀ ਹੋਈ ਹੈ । ਹੇ ਭਾਈ ਗੁਰੂ ਨੇ ਮੈਨੂੰ ਪਰਮਾਤਮਾ ਦਾ ਨਾਮ ਰੂਪੀ ਇਕ ਅਜਿਹਾ ਰਤਨ ਦਿਤਾ ਹੈ ਕਿ ਉਸ ਦੀ ਬਰਕਤ ਨਾਲ ਮੇਰਾ ਮਨ ਠੰਢਾ-ਠਾਰ ਹੋ ਗਿਆ ਹੈ, ਮੇਰਾ ਸਰੀਰ ਸ਼ਾਂਤ ਹੋ ਗਿਆ ਹੈ ॥ ੩ ॥

ਹੇ ਭਾਈ ! ਗੁਰੂ ਨੇ ਆਤਮਿਕ ਜੀਵਨ ਦੇਣ ਵਾਲੇ ਨਾਮ-ਜਲ ਦੀ ਇੱਕ ਬੂੰਦ ਦਿਤੀ ਹੈ, ਹੁਣ ਮੇਰੀ ਆਤਮਾ ਵਿਕਾਰਾਂ ਵਲੋਂ ਅਡੋਲ ਹੋ ਗਈ ਹੈ. ਆਤਮਿਕ ਮੌਤ ਤੋਂ ਮੈਂ ਬਚ ਗਿਆ ਹਾਂ, ਆਤਮਿਕ ਮੌਤ ਮੇਰੇ ਨੇੜੇ ਨਹੀਂ ਢੁਕਦੀ। ਹੇ ਭਾਈ! ਜਦੋਂ ਤੋਂ ਗੁਰੂ ਨੇ ਨਾਨਕ ਨੂੰ ਪਰਮਾਤਮਾ ਦੀ ਭਗਤੀ ਦੇ ਖਜ਼ਾਨੇ ਬਖਸ਼ ਦਿੱਤੇ ਹਨ, ਉਸ ਤੋਂ ਪਿੱਛੋਂ ਕਰਮਾਂ ਦਾ ਹਿਸਾਬ ਉੱਕਾ ਹੀ ਨਹੀਂ ਮੰਗਿਆ॥੪॥

ਯਾਦ ਅਤੇ ਪਿਆਰ ਦਾ ਆਪਸ ਵਿਚ ਡੂੰਘਾ ਸੰਬੰਧ ਹੈ । ਜਿਸਨੂੰ ਜਿੰਨਾਂ ਯਾਦ ਕਰੀਏ, ਉਸ ਨਾਲ ਉੱਨਾ ਹੀ ਪਿਆਰ ਵਧਦਾ ਹੈ । ਜਿਉਂ-ਜਿਉਂ ਪਿਆਰ ਵਧਦਾ ਹੈ, ਤਿਉਂ ਤਿਉਂ ਆਪਣੇ ਪਿਆਰੇ ਪ੍ਰੀਤਮ ਨੂੰ ਮੁੜ-ਮੁੜ ਯਾਦ ਕਰਨ ਨੂੰ ਜੀਅ ਕਰਦਾ ਹੈ । ਪ੍ਰੀਤਮ ਦੀਆਂ ਗੱਲਾਂ ਸੁਣ-ਸੁਣ ਕੇ, ਯਾਦ ਕਰ ਕਰਕੇ ਮਨ ਨੂੰ ਠੰਢ ਪੈਂਦੀ ਹੈ । ਜਿੰਨਾਂ ਚਿਰ ਮਨ ਪ੍ਰੀਤਮ ਦੀ ਯਾਦ ਵਿਚ ਜੁੜਿਆ ਰਹੇ, ਉੱਨਾਂ ਚਿਰ ਹੋਰ ਧੰਦੇ, ਹੋਰ ਖ਼ਿਆਲ, ਹੋਰ ਦੁਖ-ਕਲੇਸ਼, ਹੋਰ ਚਿੰਤਾਵਾਂ ਮਨ ਦੇ ਨੇੜੇ ਨਹੀਂ ਢੁਕਦੇ । ਉਸ ਦੀਆਂ ਪਿਆਰ ਭਰੀਆਂ ਯਾਦਾਂ ਮਨ ਵਿਚ ਪਿਆਰ ਤਰੰਗਾਂ ਪੈਦਾ ਕਰਦੀਆਂ ਹਨ, ਸਰੀਰ ਵਿਚ ਜਿਵੇਂ ਬਿਜਲੀ ਦਾ ਕਰੰਟ ਦੌੜ ਜਾਂਦਾ ਹੈ, ਮਨ ਖ਼ੁਸ਼ੀ ਨਾਲ ਭਰ ਜਾਂਦਾ ਹੈ, ਵਿਸਮਾਦ ਦੀ ਦਸ਼ਾ ਵਾਪਰ ਜਾਂਦੀ ਹੈ ਤੇ ਅਜਿਹਾ ਆਤਮਿਕ ਅਨੰਦ ਆਉਂਦਾ ਹੈ, ਜਿਸਦਾ ਵਰਣਨ ਨਹੀਂ ਕੀਤਾ ਜਾ ਸਕਦਾ । ਇਸੇ ਤਰ੍ਹਾਂ ਪ੍ਰਭੂ-ਪ੍ਰੀਤਮ ਦੀ ਭਗਤੀ ਵੀ ਇਸ ਤਰ੍ਹਾਂ ਦੇ ਸਾਰੇ ਭਾਵ ਮਨੁੱਖ ਦੇ ਮਨ ਵਿਚ ਪ੍ਰਗਟ ਕਰਦੀ ਹੈ ।

ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਭੂ-ਪ੍ਰੀਤਮ ਨੂੰ ਸੰਬੋਧਨ ਕਰਕੇ ਆਖਦੇ ਹਨ—ਹੇ ਦਾਤਾ! ਤੇਰੀਆਂ ਗੱਲਾਂ ਸੁਣ ਕੇ ਮੇਰਾ ਮਨ ਖਿੜ ਪੈਂਦਾ ਹੈ ; ਤੇਰਾ ਨਾਮ ਚੇਤੇ ਕੀਤਿਆਂ ਮੇਰੇ ਚਿਹਰੇ ਉਤੇ ਲਾਲੀ ਚੜ੍ਹ ਆਉਂਦੀ ਹੈ ; ਤੇਰੇ ਰਾਹੇ ਤੁਰਦਿਆਂ ਮੇਰੇ ਅੰਦਰ ਠੰਢ ਪੈਂਦੀ ਹੈ । ਜਦੋਂ ਮੇਰੇ ਪੈਰ ਤੇਰੇ ਵੱਲ ਤੁਰਦੇ ਹਨ, ਤਾਂ ਉਸ ਵੇਲੇ ਇਹ ਪੈਰ ਸੋਹਣੇ ਲਗਦੇ ਹਨ । ਜਦੋਂ ਮੈਂ ਆਪਣਾ ਸਿਰ ਤੇਰੇ ਚਰਨਾਂ ਉਤੇ ਰਖ ਦਿੰਦਾ ਹਾਂ, ਤਾਂ ਇਹ ਸਿਰ ਭਾਗਾਂ ਵਾਲਾ ਹੋ ਜਾਂਦਾ ਹੈ । ਹੇ ਪ੍ਰਭੂ ! ਜਦੋਂ ਮੈਂ ਤੇਰੇ ਗੁਣ ਗਾਉਂਦਾ ਹਾਂ, ਤਾਂ ਮੇਰਾ ਮਸਤਕ ਖਿੜ ਆਉਂਦਾ ਹੈ ਤੇ ਤੇਰੀ ਸ਼ਰਨ ਪਿਆਂ ਜਿੰਦ ਸੋਹਣੀ ਹੋ ਜਾਂਦੀ ਹੈ :—

**ਸੈਦਿ ਸੁਣੇਦੜੀ ਮੇਰਾ ਤਨੁ ਮਨੁ ਮਉਲਾ, ਨਾਮੁ ਜਪੰਦੜੀ ਲਾਲੀ ॥**
**ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ, ਗੁਰ ਦਰਸਨੁ ਦੇਖਿ ਨਿਹਾਲੀ ॥੧ ॥**

(ਰਾਮਕਲੀ ਕੀ ਵਾਰ, ਸਲੋਕ, ਮ: ੫—੯੬੪)

**ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ, ਸੀਸੁ ਸੁਹਾਵਾ ਚਰਣੀ ॥**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ, ਜੀਉ ਪਇਆ ਤਉ ਸਰਣੀ ॥ ੨ ॥**

(ਰਾਮਕਲੀ ਕੀ ਵਾਰ, ਮ: ੫—੯੬੪)

ਗੁਰੂ ਨਾਨਕ ਪਾਤਸ਼ਾਹ ਵੀ ਜਪੁ ਜੀ ਵਿਚ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਭਗਤ ਸਦਾ ਖਿੜੇ ਮੱਥੇ ਰਹਿੰਦੇ ਹਨ । ਜਿਉਂ ਜਿਉਂ ਉਹ ਪਰਮਾਤਮਾ ਦਾ ਨਾਮ ਸੁਣਦੇ ਹਨ, ਪਰਮਾਤਮਾਂ ਦੇ ਗੁਣ ਚੇਤੇ ਕਰਦੇ ਹਨ, ਕੋਈ ਦੁਖ, ਕੋਈ ਕਲੇਸ਼, ਕੋਈ ਪਾਪ ਉਨ੍ਹਾਂ ਦੇ ਨੇੜੇ ਨਹੀਂ ਢੁਕਦਾ :—

**ਨਾਨਕ, ਭਗਤਾ ਸਦਾ ਵਿਗਾਸੁ ॥ ਸੁਣਿਐ, ਦੂਖ ਪਾਪ ਕਾ ਨਾਸੁ ॥**

ਨਾਮ ਜਪਣ ਨਾਲ ਜਿਹੜਾ ਆਤਮਿਕ ਆਨੰਦ ਅਥਵਾ ਸੁਖ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ, ਉਸਦਾ ਜ਼ਿਕਰ ਗੁਰੂ ਅਰਜਨ ਪਾਤਸ਼ਾਹ ਇੰਞ ਕਰਦੇ ਹਨ :—

**ਸਾਈ ਅਲਖੁ ਅਪਾਰੁ, ਭੋਰੀ ਮਨਿ ਵਸੈ ॥**
**ਦੂਖੁ ਦਰਦੁ ਰੋਗੁ, ਮਾਇ ਮੈਡਾ ਹਭੁ ਨਸੈ ॥੧ ॥**

ਹਉ ਵੰਞਾ ਕੁਰਬਾਣੁ, ਸਾਈ ਆਪਣੇ ॥
ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ ਰਹਾਉ ॥
ਬਿੰਦਕ ਗਾਲ੍ਹਿ ਸੁਣੀ, ਸਚੇ ਤਿਸੁ ਧਣੀ ॥
ਸੁਖੀ ਹੂੰ ਸੁਖੁ ਪਾਇ, ਮਾਇ ਨ ਕੀਮ ਗਣੀ ॥੨॥
ਨੈਣ ਪਸੰਦੋ ਸੋਇ, ਪੇਖਿ ਮੁਸਤਾਕ ਭਈ ॥
ਮੈ ਨਿਰਗੁਣਿ, ਮੇਰੀ ਮਾਇ ਆਪਿ ਲੜਿ ਲਾਇ ਲਈ ॥੩॥
ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥

(ਆਸਾ, ਮ: ੫—੩੯੭)

[ਅਰਥ : ਹੇ ਮਾਂ ! ਮੈਂ ਆਪਣੇ ਖਸਮ-ਪ੍ਰਭੂ ਤੋਂ ਕੁਰਬਾਨ ਜਾਂਦੀ ਹਾਂ । ਉਸ ਦਾ ਨਾਮ ਜਪਣ ਨਾਲ ਮੇਰੇ ਮਨ ਵਿਚ, ਮੇਰੇ ਹਿਰਦੇ ਵਿਚ, ਆਨੰਦ ਪੈਦਾ ਹੋ ਜਾਂਦਾ ਹੈ ॥੧॥ ਰਹਾਉ ॥

ਹੇ ਮਾਂ ! ਜਦੋਂ ਉਹ ਬੇਅੰਤ ਅਲੱਖ ਖ਼ਸਮ-ਪ੍ਰਭੂ, ਰਤਾ ਕੁ ਸਮੇਂ ਵਾਸਤੇ ਵੀ, ਮੇਰੇ ਮਨ ਵਿਚ ਆ ਵਸਦਾ ਹੈ, ਮੇਰਾ ਹਰੇਕ ਦੁਖ ਦਰਦ, ਮੇਰਾ ਹਰੇਕ ਰੋਗ, ਸਭ ਦੂਰ ਹੋ ਜਾਂਦਾ ਹੈ ॥੧॥

ਹੇ ਮਾਂ ! ਜਦੋਂ ਉਸ ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਦੀ ਮੈਂ ਥੋੜ੍ਹੀ ਜਿੰਨੀ ਵੀ ਸਿਫ਼ਤ-ਸਲਾਹ ਸੁਣਦੀ ਹਾਂ, ਤਾਂ ਮੈਂ ਇਤਨਾ ਉੱਚਾ ਸੁਖ ਅਨੁਭਵ ਕਰਦੀ ਹਾਂ ਕਿ ਮੈਂ ਉਸ ਸੁਖ ਦਾ ਮੁੱਲ ਨਹੀਂ ਦਸ ਸਕਦੀ ॥੨॥

ਹੇ ਮੇਰੀ ਮਾਂ ! ਮੇਰਾ ਉਹ ਸਾਈਂ ਮੇਰੀਆਂ ਅੱਖਾਂ ਨੂੰ ਪਿਆਰਾ ਲਗਦਾ ਹੈ । ਉਸਨੂੰ ਵੇਖਕੇ ਮੈਂ ਮਸਤ ਹੋ ਜਾਂਦੀ ਹਾਂ । ਹੇ ਮਾਂ ! ਮੇਰੇ ਵਿਚ ਕੋਈ ਗੁਣ ਨਹੀਂ, ਫਿਰ ਵੀ ਉਸਨੇ ਆਪ ਹੀ ਮੈਨੂੰ ਆਪਣੇ ਲੜ ਲਾ ਰੱਖਿਆ ਹੈ ॥੩॥

(ਹੇ ਮਾਂ ! ਮੇਰਾ ਉਹ ਪਾਤਸ਼ਾਹ ਨਿਰਾ ਸੰਸਾਰ ਵਿਚ ਹੀ ਨਹੀਂ ਵਸ ਰਿਹਾ, ਸਗੋਂ ਉਹ ਤਾਂ) ਇਸ ਦਿਸਦੇ ਸੰਸਾਰ ਤੋਂ ਬਾਹਰ ਵੀ ਹਰ ਥਾਂ ਹੈ । ਵੇਦ-ਕਤੇਬ ਆਦਿਕ ਕੋਈ ਧਰਮ ਪੁਸਤਕ ਉਸਦਾ ਸਰੂਪ ਬਿਆਨ ਨਹੀਂ ਕਰ ਸਕਦੇ । (ਉਂਝ ਹੇ ਮਾਂ !) ਮੇਰਾ, ਨਾਨਕ ਦਾ ਪਾਤਸ਼ਾਹ, ਹਰ ਥਾਂ ਪਰਤੱਖ ਦਿਸ ਰਿਹਾ ਹੈ ॥੪॥

**(ਙ) ਨਾਮ ਜਪਣ ਨਾਲ ਪ੍ਰਭੂ ਤੋਂ ਵਿਛੋੜਾ ਅਸਹਿ ਹੋ ਜਾਂਦਾ ਹੈ :**

ਪ੍ਰਭੂ ਦੀ ਸਿਫ਼ਤਿ-ਸਲਾਹ ਦਾ ਇਹ ਗੁਣ ਹੈ ਕਿ ਜਿਉਂ-ਜਿਉਂ ਪ੍ਰਭੂ ਦੇ ਗੁਣਾਂ ਦੀ ਵਿਚਾਰ ਕਰੀਏ, ਪ੍ਰਭੂ ਦੀ ਮਿੱਠੀ ਯਾਦ ਨੂੰ ਮਨ ਵਿਚ ਬੈਠਾਈਏ ਤਾਂ ਉਸ ਰਸ ਭਿੰਨੜੇ ਪ੍ਰਭੂ ਤੋਂ ਵਿਛੋੜੇ ਦਾ ਖ਼ਿਆਲ ਵੀ ਜਿੰਦ ਨੂੰ ਤੜਪਾ ਦਿੰਦਾ ਹੈ :—

ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ, ਬਿਰਹੀ ਨਾ ਧੀਰੋਦਿ ॥੩॥੧੮॥

(ਮਾਰੂ ਕੀ ਵਾਰ, ਮ: ੫—੧੧੦੦)

(ਪਦ ਅਰਥ : ਸੁਣੇ—ਸੁਣਕੇ । ਮਰਿਓਦਿ—ਆਤਮਿਕ ਮੌਤ ਹੋ ਜਾਂਦੀ ਹੈ । ਬਿਰਹੀ—ਸੱਚਾ ਆਸ਼ਕ, ਪ੍ਰੇਮੀ । ਨਾ ਧੀਰੋਦਿ—ਧੀਰਜ ਨਹੀਂ ਕਰਦਾ, ਮਨ ਖਲੋਂਦਾ ਨਹੀਂ।)

ਅਰਥ : ਪ੍ਰਭੂ ਚਰਨਾਂ ਦਾ ਅਸਲ ਪ੍ਰੇਮੀ ਉਹ ਹੈ ਜਿਸਨੂੰ ਇਹ ਸੁਣਕੇ ਹੀ ਦੁਖ ਪ੍ਰਤੀਤ ਹੋਵੇ ਕਿ ਪ੍ਰਭੂ ਤੋਂ ਵਿਛੋੜਾ ਹੋਣ ਲੱਗਾ ਹੈ । ਦੀਦਾਰ ਤੋਂ ਬਿਨਾਂ ਸੱਚਾ ਪ੍ਰੇਮੀ ਆਤਮਿਕ ਮੌਤ ਮਹਿਸੂਸ ਕਰਦਾ ਹੈ । ਆਪਣੇ ਪਿਆਰੇ ਤੋਂ ਵਿਛੜ ਕੇ ਪ੍ਰੇਮੀ ਦਾ ਮਨ ਖਲੋਂਦਾ ਨਹੀਂ ਹੈ ॥ ੩ ॥

ਅਜਿਹੇ ਪ੍ਰਭੂ-ਪ੍ਰੇਮੀ ਦੇ ਮਨ ਅੰਦਰੋਂ ਇਹੀ ਤਰਲੇ ਉਠਦੇ ਹਨ :—

ਡਿਠੀ ਹਭ ਢੰਢੋਲਿ, ਹਿਕਸੁ ਬਾਝੁ ਨ ਕੋਇ ॥
ਆਉ ਸਜਣ ਤੂ ਮੁਖਿ ਲਗੁ, ਮੇਰਾ ਤਨੁ ਮਨੁ ਠੰਢਾ ਹੋਇ ॥ ੧ ॥ ੧੮ ॥

(ਮਾਰੂ ਕੀ ਵਾਰ, ਮ: ੫—੧੧੦੦)

ਅਰਥ : ਮੈਂ ਸਾਰੀ ਸ੍ਰਿਸ਼ਟੀ ਭਾਲ ਕੇ ਵੇਖ ਲਈ ਹੈ । ਇਕ ਪ੍ਰਭੂ ਦੇ ਦੀਦਾਰ ਤੋਂ ਬਿਨਾਂ ਕੋਈ ਹੋਰ ਪਦਾਰਥ ਆਤਮਿਕ ਸ਼ਾਂਤੀ ਨਹੀਂ ਦਿੰਦਾ। ਹੇ ਮੇਰੇ ਪ੍ਰਭੂ-ਪ੍ਰੀਤਮ ! ਆ, ਮੈਨੂੰ ਦਰਸ਼ਨ ਦੇਹ। ਤੇਰਾ ਦਰਸ਼ਨ ਕੀਤਿਆਂ ਮੇਰੇ ਹਿਰਦੇ ਵਿਚ, ਮੇਰੇ ਮਨ ਵਿਚ ਠੰਢ ਪੈ ਜਾਂਦੀ ਹੈ।

ਪ੍ਰੀਤਮ ਤੋਂ ਵਿਛੜਨ ਨਾਲ ਜੋ ਮਾਨਸਿਕ ਅਵੱਸਥਾ ਬਣਦੀ ਹੈ, ਗੁਰੂ ਅਰਜਨ ਪਾਤਸ਼ਾਹ ਉਸਦਾ ਵਰਣਨ ਇੰਝ ਕਰਦੇ ਹਨ :—

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ, ਸਾਂਤਿ ਨ ਆਵੈ, ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥
ਹਉ ਘੋਲੀ ਜੀਉ ਘੋਲਿ ਘੁਮਾਈ, ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ, ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥
ਹਉ ਘੋਲੀ ਹਉ ਘੋਲਿ ਘੁਮਾਈ, ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥ ਰਹਾਉ ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ, ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥
ਹਉ ਘੋਲੀ ਜੀਉ ਘੋਲਿ ਘੁਮਾਈ, ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ॥
ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ, ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥
ਹਉ ਘੋਲੀ ਜੀਉ ਘੋਲਿ ਘੁਮਾਈ, ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥*

(ਮਾਝ, ਮ: ੫, ਚਉਪਦੇ—੯੬)

---

*ਇਸ ਸ਼ਬਦ ਦੇ ਨਾਲ 'ਚਿੱਠੀਆਂ' ਵਾਲੀ ਇਕ ਸਾਖੀ ਜੁੜੀ ਹੋਈ ਹੈ, ਜੋ ਕਿ ਬਿਲਕੁਲ ਮਨਘੜਤ ਹੈ । ਇਸ ਬਾਰੇ ਵਿਚਾਰ ਸਹਿਤ ਚਰਚਾ ਤਾਂ ਵੱਖਰੇ ਤੌਰ ਤੇ ਹੀ ਕੀਤੀ ਜਾ ਸਕਦੀ ਹੈ । ਪਰ ਚੌਥੇ ਬੰਦ ਦੀ ਤੁਕ "ਭਾਗੁ ਹੋਆ ਗੁਰਿ ਸੰਤੁ ਮਿਲਾਇਆ ।" ਗੁਰੂ ਦੁਆਰਾ ਸੰਤ-ਪ੍ਰਭੂ ਨੂੰ ਮਿਲਾਉਣ ਦਾ ਸੰਕੇਤ ਦਿੰਦੀ ਹੈ । ਜੇ ਕਹਾਣੀ ਠੀਕ ਹੁੰਦੀ ਤਾਂ ਪੰਚਮ ਪਾਤਸ਼ਾਹ ਆਖਦੇ 'ਪ੍ਰਭੂ ਨੇ ਮੈਨੂੰ ਗੁਰੂ ਮਿਲਾ ਦਿਤਾ ਹੈ ।'

ਇਹ ਗਲ ਹਮੇਸ਼ਾ ਯਾਦ ਰੱਖਣੀ ਚਾਹੀਦੀ ਹੈ ਕਿ 'ਨਾਨਕ' ਬਣਨ ਤੋਂ ਬਿਨਾ (ਭਾਵ, ਗੁਰੂ ਬਣਨ ਤੋਂ ਪਹਿਲਾਂ) ਕਿਸੇ ਨੂੰ ਵੀ, ਕਿਸੇ ਵੇਲੇ ਵੀ ਇਹ ਹੱਕ ਨਹੀਂ ਸੀ ਕਿ ਉਹ ਆਪਣੀ ਕਿਸੇ ਰਚਨਾ ਵਿਚ ਵੀ 'ਨਾਨਕ' ਲਫ਼ਜ਼ ਵਰਤੇ ।

ਅਰਥ : ਗੁਰੂ ਦਾ ਦਰਸ਼ਨ ਕਰਨ ਲਈ ਮਨ ਬੜੀ ਤਾਂਘ ਕਰ ਰਿਹਾ ਹੈ ।(ਜਿਵੇਂ ਪਪੀਹਾ ਸ੍ਵਾਂਤੀ ਬੂੰਦ ਲਈ ਤਰਲੇ ਲੈਂਦਾ ਹੈ) ਪਪੀਹੇ ਵਾਂਗ (ਮੇਰਾ ਮਨ ਗੁਰੂ ਦੇ ਦਰਸ਼ਨ ਲਈ) ਤਰਲੇ ਲੈ ਰਿਹਾ ਹੈ । ਪਿਆਰੇ ਸੰਤ-ਗੁਰੂ ਦੇ ਦਰਸ਼ਨ ਤੋਂ ਬਿਨਾਂ ਮੇਰੀ ਦਰਸ਼ਨ-ਪਿਆਸ ਨਹੀਂ ਮਿਟਦੀ, ਮੇਰੇ ਮਨ ਨੂੰ ਧੀਰਜ ਨਹੀਂ ਆਉਂਦਾ । ਮੈਂ ਪਿਆਰੇ ਸੰਤ-ਗੁਰੂ ਦੇ ਦਰਸ਼ਨ ਤੋਂ ਕੁਰਬਾਨ ਹਾਂ, ਸਦਕੇ ਹਾਂ ॥੧ ॥ਰਹਾਉ ॥

ਹੇ ਧਨੁਖ-ਧਾਰੀ ਪ੍ਰਭੂ ਜੀ ! ਤੇਰਾ ਮੂੰਹ (ਦਰਸ਼ਨ) ਸੁਖ ਦੇਣ ਵਾਲਾ ਹੈ ਠੰਢ ਪਾਉਣ ਵਾਲਾ ਹੈ, ਤੇਰੀ ਸਿਫ਼ਤ-ਸਲਾਹ ਮੇਰੇ ਅੰਦਰ ਆਤਮਿਕ ਅਡੋਲਤਾ ਦੀ ਲਹਿਰ ਪੈਦਾ ਕਰਦੀ ਹੈ । ਤੇਰਾ ਦਰਸ਼ਨ ਕੀਤਿਆਂ ਚਿਰ ਹੋ ਗਿਆ ਹੈ । ਹੇ ਮੇਰੇ ਸੱਜਣ ਪ੍ਰਭੂ ! ਉਹ ਹਿਰਦਾ-ਦੇਸ਼ ਭਾਗਾਂ ਵਾਲਾ ਹੈ ਜਿਸ ਵਿਚ ਤੂੰ ਵਸਦਾ ਹੈਂ ॥੨ ॥

ਹੇ ਮੇਰੇ ਸੱਜਣ ਗੁਰੂ ! ਹੇ ਮਿੱਤਰ-ਪ੍ਰਭੂ ! ਮੈਂ ਤੈਥੋਂ ਕੁਰਬਾਨ ਹਾਂ, ਸਦਕੇ ਹਾਂ ॥੧ ॥ ਰਹਾਉ ॥੧ ॥

ਹੇ ਮੇਰੇ ਪਿਆਰੇ-ਪ੍ਰਭੂ ! ਜਦੋਂ ਮੈਂ ਤੈਨੂੰ ਇਕ ਘੜੀ ਭਰ ਵੀ ਨਹੀਂ ਮਿਲਦਾ, ਤਾਂ ਮੇਰੇ ਭਾ ਦਾ ਕਲਿਜੁਗ ਹੋ ਜਾਂਦਾ ਹੈ (ਮੈਂ ਤੇਰੇ ਵਿਛੋੜੇ ਵਿਚ ਬਿਹਬਲ ਹਾਂ), ਦੱਸ ਹੁਣ ਤੈਨੂੰ ਮੈਂ ਕਦੋਂ ਮਿਲ ਸਕਾਂਗਾ । ਹੇ ਭਾਈ ! ਗੁਰੂ ਦੀ ਸ਼ਰਨ ਬਿਨਾਂ ਪ੍ਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ, ਤਾਹੀਏ ਗੁਰੂ ਦੇ ਦਰਬਾਰ ਦਾ ਦਰਸ਼ਨ ਕਰਨ ਤੋਂ ਬਿਨਾਂ ਮੇਰੀ (ਜ਼ਿੰਦਗੀ ਦੀ) ਰਾਤ ਸੌਖੀ ਨਹੀਂ ਲੰਘਦੀ, ਮੇਰੇ ਅੰਦਰ ਸ਼ਾਂਤੀ ਨਹੀਂ ਆਉਂਦੀ । ॥ ਮੈਂ ਗੁਰੂ ਦੇ ਉਸ ਦਰਬਾਰ ਤੋਂ ਸਦਕੇ ਹਾਂ, ਕੁਰਬਾਨ ਜਾਂਦਾ ਹਾਂ, ਜੋ ਸਦਾ ਅਟੱਲ ਰਹਿਣ ਵਾਲਾ ਹੈ ॥੩ ॥

ਮੇਰੇ ਭਾਗ ਜਾਗ ਪਏ ਹਨ, ਗੁਰੂ ਨੇ ਮੈਨੂੰ ਸ਼ਾਂਤੀ ਦਾ ਸੋਮਾ ਪਰਮਾਤਮਾ ਮਿਲਾ ਦਿਤਾ ਹੈ । ਅਬਿਨਾਸ਼ੀ ਪ੍ਰਭੂ ਨੂੰ ਹੁਣ ਮੈਂ ਆਪਣੇ ਹਿਰਦੇ ਵਿਚ ਹੀ ਲੱਭ ਲਿਆ ਹੈ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ ! ਮਿਹਰ ਕਰ) ਮੈਂ ਤੇਰੇ ਦਾਸਾਂ ਦੀ ਸੇਵਾ ਕਰਦਾ ਰਹਾਂ, ਤੇਰੇ ਦਾਸਾਂ ਤੋਂ ਮੈਂ ਇਕ ਪਲ ਭਰ ਵੀ ਨਾਂ ਵਿਛੜਾਂ, ਇਕ ਚਸਾ ਵੀ ਨਾ ਵਿਛੜਾਂ ॥੪ ॥

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰੇ ਦਾਸਾਂ ਤੋਂ ਸਦਕੇ ਹਾਂ, ਕੁਰਬਾਨ ਹਾਂ ॥ ਰਹਾਉ ॥

ਗੁਰਬਾਣੀ ਵਿਚ ਹੋਰ ਅਨੇਕਾਂ ਹੀ ਸ਼ਬਦ ਹਨ, ਜਿਨ੍ਹਾਂ ਵਿਛੋੜੇ ਦੀ ਦਸ਼ਾ ਦਾ ਬੜਾ ਭਾਵ-ਪੂਰਤ ਵਰਣਨ ਹੈ । ਵਿਛੋੜਾ ਜਿਥੇ ਦੁਖਦਾਈ ਹੈ, ਉਥੇ ਮਨ ਵਿਚ ਵੰਗਮਈ ਪਿਆਰ-ਤਰੰਗਾਂ ਪੈਦਾ ਕਰਦਾ ਹੈ ਅਤੇ ਪ੍ਰਭੂ ਪ੍ਰੀਤ ਨੂੰ ਹੋਰ ਪੀਡੀ ਕਰਦਾ ਹੈ । ਇਸੇ ਲਈ ਹੀ ਤਾਂ ਬਾਬਾ ਫ਼ਰੀਦ ਜੀ ਨੇ ਫ਼ੁਰਮਾਇਆ ਸੀ :—

ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥

ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥੩੬ ॥

(ਸਲੋਕ, ਸੇਖ ਫਰੀਦ ਕੇ—੧੩੭੯)

# ਨਾਮ ਤੋਂ ਵਾਂਝੇ ਮਨੁਖਾਂ ਦੀ ਦਸ਼ਾ

ਪਿਛਲੇ ਅਧਿਆਇ ਵਿਚ ਅਸਾਂ ਨਾਮ-ਜਪਣ, ਨਾਮ ਸਿਮਰਨ ਅਥਵਾ ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਨਾਲ ਮਨ ਨੂੰ ਜੋ ਪ੍ਰਾਪਤੀਆਂ ਹੁੰਦੀਆਂ ਹਨ, ਉਨ੍ਹਾਂ ਦਾ ਕੁਝ ਜ਼ਿਕਰ ਕੀਤਾ ਹੈ । ਨਾਮ ਸਿਮਰਨ ਦੀਆਂ ਸਭ ਬਰਕਤਾਂ ਦਾ ਬਿਆਨ ਨਹੀਂ ਹੋ ਸਕਦਾ, ਪਰ ਇਕ ਗੱਲ ਤਾਂ ਸਪੱਸ਼ਟ ਹੈ ਕਿ ਸੁਖੀ ਤੇ ਸੁਚੱਜੇ ਜੀਵਨ ਲਈ ਨਾਮ-ਆਧਾਰ ਬਹੁਤ ਜ਼ਰੂਰੀ ਹੈ ।

ਅੱਜ ਦਾ ਮਨੁੱਖ ਪ੍ਰਭੂ ਤੋਂ ਦੂਰ ਜਾਈ ਜਾ ਰਿਹਾ ਹੈ । ਇਸਦਾ ਇਹ ਸਿੱਟਾ ਨਿਕਲਿਆ ਹੈ ਕਿ ਮਨੁੱਖ ਦੇ ਮਨ ਅੰਦਰ ਪਦਾਰਥਵਾਦੀ ਰੁਚੀਆਂ ਪੂਰੀ ਤਰ੍ਹਾਂ ਘਰ ਕਰ ਗਈਆਂ ਹਨ । ਉਸਦਾ ਇਹ ਵਿਸ਼ਵਾਸ ਬਣਦਾ ਜਾ ਰਿਹਾ ਹੈ ਕਿ 'ਇਹ ਜੱਗ ਮਿੱਠਾ, ਅਗਲਾ ਕਿਨ ਡਿੱਠਾ' । ਮਨੁੱਖ ਨੇ ਵਿਗਿਆਨਕ ਖੇਤਰ ਵਿਚ ਪ੍ਰਸ਼ੰਸਾਯੋਗ ਮੱਲਾਂ ਮਾਰੀਆਂ ਹਨ ਅਤੇ ਨਿੱਤ ਸੁਖ ਦੇ ਨਵੇਂ ਸਾਧਨ ਹੋਂਦ ਵਿਚ ਆ ਰਹੇ ਹਨ—ਪਰ ਮਨੁੱਖਾਂ ਅੰਦਰ ਕੀਨਾਂ, ਸਾੜਾ, ਨਫ਼ਰਤ, ਹਉਮੈ, ਦੇ ਰੋਗ ਨਿੱਤ ਵਧ ਰਹੇ ਹਨ ; ਪਰਿਵਾਰਾਂ ਵਿਚ ਉਲਝਣਾਂ ਵਧ ਰਹੀਆਂ ਹਨ ; ਵੱਖ-ਵੱਖ ਫਿਰਕਿਆਂ, ਸਮਾਜਾਂ ਅਥਵਾ ਕੌਮਾਂ ਵਿਚ ਨਫ਼ਰਤ ਵਧ ਰਹੀ ਹੈ ; ਵੱਖ-ਵੱਖ 'ਵਾਦਾਂ' ਨੂੰ ਮੰਨਣ ਵਾਲੇ ਜੰਗ ਲਈ ਡੰਡਾ-ਸੋਟਾ ਤਿਆਰ ਕਰੀ ਬੈਠੇ ਹਨ । ਮਨੁੱਖ ਜਿੰਨਾ ਸੱਭਯ ਬਣਦਾ ਜਾ ਰਿਹਾ ਹੈ ; ਉਨੇ ਹੀ ਮਨੁੱਖਤਾ ਨੂੰ ਖ਼ਤਮ ਕਰਨ ਦੇ ਮਾਰੂ-ਹਥਿਆਰ ਵਧੇਰੇ ਬਣ ਰਹੇ ਹਨ । ਐਟਮੀ-ਜੰਗ ਤੇ ਸਿਤਾਰਾ-ਯੁੱਧ ਦੇ ਬੱਦਲ ਸੰਸਾਰ ਉਤੇ ਛਾਏ ਹੋਏ ਹਨ—ਪਤਾ ਨਹੀਂ ਕਿਸ ਸਮੇਂ ਵਰਖਾ ਹੋ ਜਾਵੇ । ਗੱਲ ਕੀ, ਵਿਦਿਆ ਦੇ ਪਾਸਾਰ, ਵਿਗਿਆਨਕ ਤਰੱਕੀ ਅਤੇ ਮਨੁੱਖ ਦੇ ਸੱਭਯ ਹੋਣ ਦੇ ਨਾਲ ਮਨੁੱਖ ਵਿਚ ਪਸ਼ੂ-ਬਿਰਤੀਆਂ ਪ੍ਰਧਾਨ ਹੋ ਰਹੀਆਂ ਹਨ । ਇਸ ਸਭ ਕਾਸੇ ਦਾ ਕਾਰਣ ਪ੍ਰਭੂ ਤੋਂ ਦੂਰੀ ਹੀ ਤਾਂ ਹੈ । ਪ੍ਰਭੂ-ਅਕਾਲ ਪੁਰਖ ਸਾਡਾ ਅਸਲਾ ਹੈ ਉਸ ਨਾਲ ਜੁੜੇ ਰਹਿਣ ਨਾਲ ਸਾਡੇ ਅੰਦਰ ਉਹ ਵਿਚਾਰ-ਸੰਸਕਾਰ-ਭਾਵ-ਜਜ਼ਬੇ ਜਾਗਦੇ ਅਤੇ ਪਰਪੱਕ ਹੁੰਦੇ ਹਨ ਜਿਹੜੇ ਮਨੁੱਖ ਦੇ ਨਿੱਜੀ ਜੀਵਨ ਅਤੇ ਸਾਰੇ ਸੰਸਾਰ ਵਿਚ ਸੁਖ-ਸ਼ਾਂਤੀ ਅਤੇ ਅਮਨ-ਚੈਨ ਦਾ ਬੋਲ-ਬਾਲਾ ਕਾਇਮ ਰੱਖਦੇ ਹਨ । ਇਸਦੇ ਉਲਟ ਪ੍ਰਭੂ ਤੋਂ ਦੂਰੀ ਕਾਰਨ ਇਨ੍ਹਾਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਤੋਂ ਮਨੁੱਖ ਦੂਰ ਚਲਾ ਜਾਂਦਾ ਹੈ, ਜਿਸਦਾ ਸਿੱਟਾ ਉਸਦੇ ਆਪਣੇ ਨਿੱਜੀ ਜੀਵਨ, ਪਰਿਵਾਰ, ਸਮਾਜ ਅਤੇ ਸਮੁਚੇ ਵਿਸ਼ਵ ਵਿਚ ਬੇਚੈਨੀ, ਅਸ਼ਾਂਤੀ, ਕਲਹ-ਕਲੇਸ਼ਾਂ ਅਤੇ ਜੰਗਾ-ਯੁੱਧਾਂ ਦੇ ਰੂਪ ਵਿਚ ਨਿਕਲਦਾ ਹੈ । ਉਸਦੇ ਮਨ ਵਿਚ ਸਦ-ਗੁਣਾਂ ਦੀ ਥਾਂ ਉਤੇ ਪਸ਼ੂ-ਬਿਰਤੀਆਂ ਆਸਣ ਜਮਾ ਲੈਂਦੀਆਂ ਹਨ । ਇਸੇ ਲਈ ਸਤਿਗੁਰੂ ਸਚੇ-ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਾਨੂੰ ਜੀਵਨ ਦੀ ਇਸ ਹਕੀਕਤ ਬਾਰੇ ਇਉਂ ਸਮਝਾਉਂਦੇ ਹਨ :

> ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥
>
> ਹਰਿ ਸਿਮਰਨੁ ਛਾਡਿ ਪਰਮਗਤਿ ਚਾਹੈ ॥ ਮੂਲ ਬਿਨਾ ਸਾਖਾ ਕਤ ਆਹੈ ॥
>
> (ਭੈਰਉ, ਮ: ੫—੧੧੪੭—੪੯)

ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥ ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥

(ਸੂਹੀ, ਮ: ੫—੭੬੨)

ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ ॥

(ਸਿਰੀ ਰਾਗੁ, ਮ: ੧—੧੪)

ਜਿਨ ਹਰਿ ਹਿਰਦੈ ਨਾਮੁ ਨ ਬਸਿਓ, ਤਿਨ ਮਾਤ ਕੀਜੈ ਹਰਿ ਬਾਂਝਾ ॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ, ਓਇ ਖਪਿ ਖਪਿ ਮੁਏ ਕਰਾਂਝਾ ॥

(ਜੈਤਸਰੀ, ਮ: ੪—੬੯੭)

ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥
ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨ ॥੧੭ ॥

(ਵਾਰ ਸੋਰਠਿ, : ਮ: ੩—੬੪੯)

ਨਾਮ ਬਿਹੂਨਾ ਤਨੁ ਮਨੁ ਹੀਨਾ, ਜਲ ਬਿਨੁ ਮਛੁਲੀ ਜਿਉ ਮਰੈ ॥

(ਸਿਰੀ ਰਾਗ, ਮ: ੫—੮੦)

ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥੨ ॥੧੬ ॥

(ਗਉੜੀ ਕੀ ਵਾਰ, ਮ: ੫—੩੨੨)

ਕੋਟਿ ਬਿਘਨ ਤਿਸੁ ਲਾਗਤੇ, ਜਿਸਨੋ ਵਿਸਰੈ ਨਾਉ ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥੧ ॥੧੫ ॥

(ਗੂਜਰੀ ਕੀ ਵਾਰ, ਮ: ੫—੫੨੨)

ਜਿਤੁ ਤਨਿ ਨਾਮੁ ਨ ਭਾਵਈ, ਤਿਤੁ ਤਨਿ ਹਉਮੈ ਵਾਦੁ ॥
ਗੁਰ ਬਿਨੁ ਗਿਆਨੁ ਨ ਪਾਈਐ , ਬਿਖਿਆ ਦੂਜਾ ਸਾਦੁ ॥

(ਸਿਰੀ ਰਾਗ, ਮ: ੧—੬੧)

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧ ॥
ਏਕ ਨਿਮਖ ਜੋ ਸਿਮਰਨ ਮਹਿ ਜੀਆ ॥ ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧ ॥ ਰਹਾਉ ॥
ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ ਕਾਗ ਬਤਨ ਬਿਸਟਾ ਮਹਿ ਵਾਸ ॥੨ ॥
ਬਿਨੁ ਸਿਮਰਨ ਭਏ ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿਨਾਮ ॥੩ ॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥੪ ॥
ਬਿਨੁ ਸਿਮਰਨ ਗਰਧਭ ਕੀ ਨਿਆਈ ॥ ਸਾਕਤ ਥਾਨ ਭਰਿਸਟ ਫਿਰਾਹੀ ॥੫ ॥
ਬਿਨੁ ਸਿਮਰਨ ਕੂਕਰ ਹਰਕਾਇਆ ॥ ਸਾਕਤ ਲੋਭੀ ਬੰਧੁ ਨ ਪਾਇਆ ॥੬ ॥
ਬਿਨੁ ਸਿਮਰਨ ਹੈ ਆਤਮ ਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥੭ ॥

ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥

ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮ ॥੭ ॥

(ਗਉੜੀ, ਮ: ੫, ਅਸਟਪਦੀਆ—੨੩੯)

(ਪਦ ਅਰਥ : ਸਰਪ ਆਰਜਾਰੀ—ਵੱਡੀ ਉਮਰ ਦਾ ਸੱਪ । ਸਾਕਤ—ਮਾਇਆਧਾਰੀ । ਕਾਗ ਬਤਨ—ਕਾਂ ਦਾ ਮੂੰਹ । ਕੂਕਰ—ਕੁੱਤਾ । ਕਾਮ—ਕੰਮ, ਕਰਮ । ਕੂਕਰ ਕਾਮ—ਕੁਤਿਆਂ ਵਰਗੇ ਕੰਮ । ਬੇਸੁਆ-ਪੂਤ—ਕੰਜਰੀ ਦਾ ਪੁਤਰ । ਨਿਨਾਮ—ਨਾਮ ਤੋਂ ਬਿਨਾਂ, ਜਿਸਦੇ ਪਿਤਾ ਦਾ ਨਾਮ ਨਹੀਂ ਪਤਾ । ਸੀਙ ਛਤਾਰਾ—ਸਿੰਗਾਂ ਵਾਲਾ ਭੇਡੂ । ਕੂਰੁ—ਝੂਠ । ਮੁਖੁ ਕਾਰਾ—ਮੂੰਹ ਕਾਲਾ । ਗਰਧਭ—ਗਧਾ, ਖੋਤਾ । ਕੂਕਰ ਹਰਕਾਇਆ—ਹਲਕਿਆ ਕੁੱਤਾ ।)

ਏਕ ਭਗਤਿ ਭਗਵਾਨ, ਜਿਹ ਪ੍ਰਾਨੀ ਕੈ ਨਾਹਿ ਮਨਿ ॥

ਜੈਸੇ ਸੂਕਰੁ ਸੁਆਨ, ਨਾਨਕ, ਮਾਨੋ ਤਾਹਿ ਤਨੁ ॥੪੪ ॥

(ਸਲੋਕ, ਮ: ੯—੧੪੨੮)

(ਪਦ ਅਰਥ : ਸੂਕਰ—ਸੂਰ । ਸੁਆਨ—ਕੁੱਤਾ ।)

ਪ੍ਰਭੂ ਨੂੰ ਵਿਸਾਰਨ, ਨਾਮ-ਮਾਰਗ ਤਿਆਗਣ (ਜਾਂ ਨਾ ਅਪਣਾਉਣ) ਨਾਲ ਸੰਸਾਰਕ ਵਸਤਾਂ—ਧਨ, ਜਾਇਦਾਦ, ਸੰਤਾਨ ਨਾਲ ਮੋਹ ਵਧਦਾ ਹੈ, ਅਤੇ ਮਨੁੱਖ ਨੂੰ ਖੱਜਲ-ਖੁਆਰ ਹੀ ਹੋਣਾ ਪੈਂਦਾ ਹੈ —

ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ ॥

ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ, ਨਹੀਂ ਰਹਣਾ ॥੧ ॥੧ ॥

(ਰਾਗੁ ਮਲਾਰ, ਚਉਪਦੇ ਮ: ੧—੧੨੫੪)

ਧ੍ਰਿਗੁ ਖਾਣਾ, ਧ੍ਰਿਗੁ ਪੈਨਣਾ, ਜਿਨਾ ਦੂਜੈ ਭਾਇ ਪਿਆਰੁ ॥

ਬਿਸਟਾ ਕੇ ਕੀੜੇ ਬਿਸਟਾ ਰਾਤੇ, ਮਰਿ ਜੰਮਹਿ ਹੋਹਿ ਖੁਆਰੁ ॥੫ ॥੨ ॥੭ ॥੨ ॥੯ ॥

(ਪ੍ਰਭਾਤੀ, ਮ: ੩—੧੩੪੭)

(ਧ੍ਰਿਗੁ—ਹਜ਼ਾਰ ਫਿਟਕਾਰ । ਦੂਜੇ ਭਾਇ—ਪ੍ਰਭੂ ਤੋਂ ਬਿਨਾਂ ਹੋਰਨਾਂ (ਵਸਤਾਂ) ਨਾਲ ਪਿਆਰ । ਬਿਸਟਾ—ਵਿਸ਼ਟਾ, ਗੰਦਗੀ ।

ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧ ॥ ਰਹਾਉ ॥

ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥੧ ॥

ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥੨ ॥

ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ, ਤਨ ਮਹਿ ਰੋਗ ॥੩ ॥

ਨਾਮੁ ਤਿਆਗਿ ਕਰੇ ਅਨ ਕਾਜ ॥ ਬਿਨਸਿ ਜਾਇ ਝੂਠੇ ਸਭਿ ਪਾਜ ॥੪ ॥

ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫ ॥

ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ ਜਮ ਪੁਰਿ ਬਾਧਾ ॥੬ ॥

**ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥੭॥**

**ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥੮॥**

(ਗਉੜੀ, ਮ: ੫—੨੪੦)

(**ਪਦ ਅਰਥ : ਕੂਕਰੁ**—ਕੁੱਤਾ। **ਜੂਠਨ**—ਜੂਠ, ਗੰਦਗੀ। **ਮਿਰਤਕ ਸੀਗਾਰੁ**—ਮ੍ਰਿਤਕ ਦੇ ਸ਼ਿੰਗਾਰ ਦੀ ਤਰ੍ਹਾਂ। **ਪਾਜ**—ਵਿਖਾਵੇ। **ਕੋਟਿ-ਕਰਮ**—ਕਰੋੜਾਂ ਹੀ ਧਾਰਮਿਕ ਕੰਮ, ਕਰਮ-ਕਾਂਡ।)

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥**

(ਗਾਥਾ, ਮ: ੫—੧੩੬੧)

ਏਸੇ ਲਈ ਕਿਹਾ ਗਿਆ ਹੈ ਕਿ ਉਹ ਮਰ ਹੀ ਕਿਉਂ ਨਹੀਂ ਜਾਂਦੇ ਜਿਨ੍ਹਾਂ ਨੂੰ ਨਾਮ ਵਿਸਰ ਗਿਆ ਹੈ, ਨਾਮ ਤੋਂ ਬਿਨਾਂ ਜੀਵਨ ਦਾ ਕੋਈ ਅਰਥ ਨਹੀਂ :—

**ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥੧॥ ਰਹਾਉ ॥**

(ਗਉੜੀ, ਮ: ੫—੧੮੮)

ਕਈ ਲੋਕ ਇਹ ਆਖਦੇ ਹਨ ਕਿ ਮਨੁੱਖ ਦਾ ਆਚਰਣ ਉਚਾ ਹੋਣਾ ਚਾਹੀਦਾ ਹੈ, ਭਾਵ ਕਿ ਉਹ ਸੱਚ ਬੋਲੇ, ਦਸਾਂ ਨਹੁੰਆਂ ਦੀ ਕਿਰਤ ਕਰੇ, ਚੋਰੀ ਨਾ ਕਰੇ, ਧੋਖਾ ਨਾ ਦੇਵੇ, ਮਿਠ ਬੋਲੜਾ ਬਣੇ, ਸਭ ਦਾ ਭਲਾ ਚਾਹੇ, ਨਾਮ ਜਪਣ ਦੀ ਅਥਵਾ ਪ੍ਰਭੂ ਭਗਤੀ ਦੀ ਕੋਈ ਲੋੜ ਨਹੀਂ। ਇਹੋ ਜਿਹੇ ਬੰਦੇ ਖ਼ੁਦ ਇਖ਼ਲਾਕ-ਹੀਣ ਹੁੰਦੇ ਹਨ। ਉਨ੍ਹਾਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਇਖ਼ਲਾਕ (ਆਚਰਣ) ਕਿਵੇਂ ਘੜਿਆ ਜਾਂਦਾ ਹੈ। ਨਾਮ-ਸਿਮਰਨ ਦਾ ਇਕ ਮਕਸਦ ਉੱਚਾ ਆਚਰਣ ਬਣਾਉਣਾ ਵੀ ਹੈ। ਪ੍ਰਭੂ ਗੁਣੀ ਨਿਧਾਨ ਹੈ, ਸਭ ਗੁਣਾਂ ਦਾ ਖ਼ਜ਼ਾਨਾ ਹੈ, ਉਚੀਆਂ ਕਦਰਾਂ ਕੀਮਤਾਂ ਦਾ ਸ੍ਰੋਤ ਹੈ। ਪ੍ਰਭੂ ਦੇ ਭਗਤ, ਨਾਮ ਰਸੀਏ ਅਥਵਾ ਉਸਦੇ ਗੁਣਾਂ ਦੀ ਵੀਚਾਰ ਕਰਨ ਵਾਲੇ ਖ਼ੁਦ ਉਚੇ-ਸੁਚੇ ਗੁਣਾਂ ਦੇ ਮਾਲਕ ਬਣ ਜਾਂਦੇ ਹਨ ਅਥਵਾ ਉਨ੍ਹਾਂ ਦੇ ਆਚਰਣ ਦੀ ਘਾੜਤ ਘੜੀ ਜਾਂਦੀ ਹੈ। ਪ੍ਰਭੂ ਤੋਂ ਦੂਰੀ ਤਾਂ ਹਉਮੈ ਵਧਾਉਂਦੀ ਹੈ, ਮਨੁੱਖ ਨੂੰ ਵਿਕਾਰੀ ਬਣਾਉਂਦੀ ਹੈ, ਸਰਬੱਤ ਦੇ ਭਲੇ ਦੀ ਥਾਂ ਨਿਜ ਦੇ ਭਲੇ ਦੀ ਭਾਵਨਾ ਨੂੰ ਪ੍ਰਬਲ ਕਰਦੀ ਹੈ ; ਦੂਜਿਆਂ ਦਾ ਹੱਕ ਮਾਰਨ, ਆਪਣੇ ਆਪ ਨੂੰ ਸ੍ਰੇਸ਼ਟ ਤੇ ਦੂਜਿਆਂ ਨੂੰ ਹੇਚ ਸਮਝਣ ਦੀ ਰੁਚੀ ਪੈਦਾ ਕਰਦੀ ਹੈ। ਸੋ, ਨਾਮ-ਮਾਰਗ ਦੇ ਪਾਂਧੀ ਬਣਨ ਤੋਂ ਬਿਨਾਂ ਸਦਾਚਾਰੀ, ਅਥਵਾ ਉਚੇ-ਆਚਰਣ ਵਾਲਾ ਬਣਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਏਸੇ ਲਈ ਤਾਂ ਸਤਿਗੁਰੂ ਫ਼ੁਰਮਾਉਂਦੇ ਹਨ :—

**ਨਾਮ ਬਿਨਾ ਕੈਸੇ ਆਚਾਰ ॥੧॥੧੨॥**

(ਪ੍ਰਭਾਤੀ, ਮ: ੧—੧੩੩੦)

**ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਓ ॥੧੬॥**

(ਵਾਰ ਮਲਾਰ, ਮ: ੧—੧੨੮੫)

ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥
ਮਹਾ ਅਨੰਦ ਕੀਰਤਨ ਹਰਿ ਸੁਨੀਆ ॥ ੩ ॥੨ ॥੧੭ ॥

(ਟੋਡੀ, ਮ: ੫—੭੧੫)

ਉਸਤਤਿ ਮਨ ਮਹਿ ਕਰਿ ਨਿਰੰਕਾਰ ॥ ਕਰਿ ਮਨ ਮੇਰੇ ਸਤਿ ਬਿਉਹਾਰ ॥

(ਗਉੜੀ ਸੁਖਮਨੀ, ਮ: ੫—੨੮੧)

ਨਾਸਤਕ ਅਤੇ ਕਮਿਊਨਿਸਟ ਲੋਕ ਸਦਾਚਾਰ ਤੇ ਵਧੇਰੇ ਜ਼ੋਰ ਦਿੰਦੇ ਹਨ । ਪਰ ਇਨ੍ਹਾਂ ਦਾ ਸਦਾਚਾਰ ਅਪਣੇ ਭਲੇ ਜਾਂ ਵਧ ਤੋਂ ਵਧ ਆਪਣੀ ਵਿਚਾਰਧਾਰਾ ਦੇ ਧਾਰਨੀਆਂ ਦੇ ਭਲੇ ਤਕ ਹੀ ਸੀਮਿਤ ਹੁੰਦਾ ਹੈ । ਜਿਹੜੇ ਇਨ੍ਹਾਂ ਤੋਂ ਭਿੰਨ ਵਿਚਾਰ ਰਖਦੇ ਹਨ, ਉਨ੍ਹਾਂ ਨੂੰ ਗ਼ਲਤ ਸਿੱਧ ਕਰਨ ਲਈ ਧੂੰਆਂ-ਧਾਰ ਪ੍ਰਚਾਰ ਕੀਤਾ ਜਾਂਦਾ ਹੈ, ਵਿਰੋਧ ਦੀ ਆਵਾਜ਼ ਦਾ ਤਾਂ ਗਲਾ ਹੀ ਘੁੱਟ ਦਿੱਤਾ ਜਾਂਦਾ ਹੈ ਅਤੇ ਵਿਰੋਧੀ ਨੂੰ ਖ਼ਤਮ ਕਰਨ ਵਿਚ ਹੀ 'ਸਦਾਚਾਰ' ਮੰਨਿਆ ਜਾਂਦਾ ਹੈ । ਇਸਦੇ ਉਲਟ ਜਿਹੜੇ ਗੁਰਸਿਖ ਨਾਮ-ਮਾਰਗ ਤੇ ਚਲਦੇ ਹਨ, ਉਹ ਸਰਬੱਤ ਦਾ ਅਥਵਾ ਮਨੁੱਖ ਮਾਤਰ ਦਾ ਭਲਾ ਚਾਹੁੰਦੇ ਹਨ । ਉਹ ਸਵੇਰੇ-ਸ਼ਾਮ ਸਰਬੱਤ ਦੇ ਭਲੇ ਲਈ ਅਰਦਾਸ ਕਰਦੇ ਹਨ । ਇਹ ਅੰਤਰ ਹੈ 'ਨਿਰੇ-ਸਦਾਚਾਰੀਆਂ' ਵਿਚ ਤੇ ਪ੍ਰਭੂ-ਲੜ ਲੱਗੇ ਸਦਾਚਾਰੀਆਂ ਵਿਚ ।

ਪ੍ਰਭੂ ਦਾ ਨਾਮ ਹੀ ਮਨੁੱਖ ਨੂੰ ਸਹੀ ਅਰਥਾਂ ਵਿਚ 'ਮਨੁੱਖ' ਬਣਾਉਂਦਾ ਹੈ ਤੇ ਹੋਰਨਾਂ ਨਾਲ ਮਿਠਤ, ਹਲੀਮੀ, ਪਿਆਰ ਨਾਲ ਵਰਤੋਂ-ਵਿਹਾਰ ਸਿਖਾਉਂਦਾ ਹੈ, ਸੱਚੀ-ਸੁੱਚੀ ਕਿਰਤ ਲਈ ਪਰੇਰਦਾ ਹੈ, ਲੋੜਵੰਦਾਂ ਦੀ ਸੇਵਾ ਲਈ ਮਨੁੱਖ ਨੂੰ ਤਿਆਰ ਕਰਦਾ ਹੈ, ਤਿਆਗ ਤੇ ਕੁਰਬਾਨੀ ਦੇ ਜਜ਼ਬੇ ਨਾਲ ਸਮਾਜ-ਸੇਵਾ ਵਿਚ ਲਾਉਂਦਾ ਹੈ । ਨਾਮ-ਜਪਣ ਵਾਲਾ ਜਿਥੇ ਆਪ ਖੇੜੇ ਵਿਚ ਰਹਿੰਦਾ ਹੈ, ਉਥੇ ਸਮਾਜ ਵਿਚ ਸੁਖ-ਸ਼ਾਂਤੀ ਤੇ ਖ਼ੁਸ਼ੀਆਂ ਵੰਡਦਾ ਹੈ । ਉਸ ਨਾਲੋਂ ਸੁਚੱਜਾ ਜੀਵਨ ਕਿਸਦਾ ਹੋ ਸਕਦਾ ਹੈ ? ਏਸੇ ਲਈ ਗੁਰਬਾਣੀ ਨੇ ਸਾਨੂੰ ਇਹ ਗਲ ਸਮਝਾਈ ਹੈ ਕਿ ਉਸ ਮਨੁੱਖ ਦਾ ਜੀਵਨ ਹੀ ਸਫ਼ਲ ਹੈ ਜੋ ਪ੍ਰਭੂ ਦਾ ਨਾਮ ਜਪਦਾ ਹੈ ਅਤੇ ਨਾਮ-ਹੀਣ ਮਨੁੱਖ ਦਾ ਖਾਧਾ ਪੀਤਾ ਵਿਅਰਥ ਹੈ, ਪ੍ਰਭੂ ਦੀਆਂ ਨਜ਼ਰਾਂ ਵਿਚ ਉਸਦੀ ਕੋਈ ਇੱਜ਼ਤ ਨਹੀਂ ਹੁੰਦੀ, ਤੇ ਉਹ ਆਪਣੀ ਪੱਤ ਗੁਆ ਕੇ ਇਸ ਸੰਸਾਰ ਵਿਚੋਂ ਕੂਚ ਕਰ ਜਾਂਦਾ ਹੈ :

ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥ ਨਾਨਕ, ਅਵਰੁ ਨ ਜੀਵੈ ਕੋਇ ॥
ਜੇ ਜੀਵੈ, ਪਤਿ ਲਥੀ ਜਾਇ ॥ ਸਭੁ ਹਰਾਮੁ, ਜੇਤਾ ਕਿਛੁ ਖਾਇ ॥
ਰਾਜਿ ਰੰਗੁ, ਮਾਲਿ ਰੰਗੁ, ਰੰਗਿ ਰਤਾ, ਨਚੈ ਨੰਗੁ ॥
ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥੧ ॥੧੦ ॥

(ਵਾਰ ਮਾਝ, ਸਲੋਕ, ਮ: ੧—੧੪੨)

(ਪਦ ਅਰਥ : ਸੋ—ਉਹ (ਮਨੁੱਖ) । ਮਨਿ—ਮਨ ਵਿਚ । ਸੋਇ—ਉਹ (ਪ੍ਰਭੂ) । ਅਵਰੁ—ਹੋਰ । ਜੇ ਜੀਵੈ—ਜੇ ਜੀਉਂਦਾ ਭੀ ਹੈ । ਪਤਿ—ਇਜ਼ਤ । ਰਾਜਿ ਰੰਗ—ਰਾਜ ਦਾ ਪਿਆਰ । ਮਾਲਿ ਰੰਗੁ—ਧਨ-ਮਾਲ ਨਾਲ ਪਿਆਰ । ਨੰਗੁ—ਨੰਗਾ, ਬੇਸ਼ਰਮ । ਮੁਠਾ—ਲੁੱਟਿਆ ।

ਮਨੁੱਖ ਭਾਵੇਂ ਕਿੰਨਾ ਹੀ ਸੁੰਦਰ ਹੋਵੇ, ਉੱਚੀ ਕੁੱਲ ਵਾਲਾ ਹੋਵੇ, ਸਮਝਦਾਰ ਹੋਵੇ, ਚਲਾਕ ਹੋਵੇ, ਮੂੰਹੋਂ ਗਿਆਨ ਦੀਆਂ ਗੱਲਾਂ ਕਰੇ (ਧਾਰਮਿਕ ਵਖਿਆਨ ਦੇਵੇ) ਧਨਵਾਨ ਹੋਵੇ, ਜੇਕਰ ਉਸਦੀ ਸੁਰਤ ਪ੍ਰਭੂ ਚਰਨਾਂ ਨਾਲ ਨਹੀਂ ਜੁੜੀ ਤਾਂ ਗੁਰੂ ਸਾਹਿਬ ਦੀਆਂ ਨਜ਼ਰਾਂ ਵਿਚ ਉਹ ਮਰੇ ਹੋਏ ਪ੍ਰਾਣੀ ਦੇ ਬਰਾਬਰ ਹੀ ਹੈ (ਉਸਦੀ ਆਤਮਿਕ ਮੌਤ ਹੋ ਚੁਕੀ ਹੈ) :-

ਅਤਿ ਸੁੰਦਰ, ਕੁਲੀਨ, ਚਤੁਰ, ਮੁਖਿ ਙਿਆਨੀ, ਧਨਵੰਤ ॥

ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ ॥

(ਗਉੜੀ, ਬਾਵਨ ਅਖਰੀ, ਮ: ੫—੨੫੩)

ਸੰਸਾਰ ਵਿਚ ਧਰਮੀ ਕਹਾਉਣ ਵਾਲੇ ਭੀ ਆਮ ਤੌਰ ਤੇ ਕੁਝ ਧਾਰਮਿਕ ਰੀਤਾਂ-ਰਸਮਾਂ ਦੀ ਪੂਰਤੀ, ਧਾਰਮਿਕ ਭੇਖ ਤੇ ਚਿੰਨ੍ਹ ਧਾਰਨ ਕਰਨ ਤੇ ਕਰਮ-ਕਾਂਡ ਕਰਨ ਨਾਲ ਹੀ ਆਪਣੇ ਆਪ ਨੂੰ ਧਰਮੀ ਸਮਝਣ ਲੱਗ ਪੈਂਦੇ ਹਨ, ਅਤੇ ਪ੍ਰਭੂ-ਪ੍ਰੀਤ ਅਥਵਾ ਨਾਮ ਸਿਮਰਨ ਵਲੋਂ ਅਵੇਸਲੇ ਹੀ ਰਹਿੰਦੇ ਹਨ । ਗੁਰਮਤਿ ਅਜਿਹੇ ਮਨੁੱਖਾਂ ਨੂੰ 'ਧਰਮੀ' ਨਹੀਂ ਸਮਝਦੀ ਸਗੋਂ ਧਰਮ ਤੋਂ ਕੋਹਾਂ ਦੂਰ ਸਮਝਦੀ ਹੈ । ਗੁਰੂ ਅਰਜਨ ਪਾਤਸ਼ਾਹ ਫੁਰਮਾਉਂਦੇ ਹਨ ਕਿ ਅਜਿਹੇ ਪ੍ਰਾਣੀ ਜੇ ਕ੍ਰੋੜਾਂ 'ਧਾਰਮਕ-ਕਰਮ' ਵੀ ਕਰ ਲੈਣ ਤਾਂ ਵੀ ਹੀ ਨਰਕਾਂ ਦੇ ਭਾਗੀ ਬਣਨਗੇ :—

ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥੧੦॥

(ਗਉੜੀ, ਮ: ੫—੨੪੦)

ਪ੍ਰਾਨੀ ਨਾਮੁ ਵਿਸਾਰਿਆ, ਬਹੁ ਕਰਮ ਕਮਾਵਹਿ ਹੋਰਿ ॥

ਨਾਨਕ ਜਮ ਪੁਰਿ ਬਧੇ ਮਾਰੀਅਹਿ, ਜਿਉ ਸੰਨੀ ਉਪਰਿ ਚੋਰ ॥

(ਵਾਰ ਸਾਰੰਗ, ਸਲੋਕ, ਮ: ੩—੧੨੪੭)

ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥

ਭਗਤਿ ਬਿਨਾ ਸਹਸਾ ਨਹ ਚੂਕੈ, ਗੁਰੁ ਇਹੁ ਭੇਦੁ ਬਤਾਵੈ ॥੧॥ ਰਹਾਉ ॥

ਕਹਾ ਭਇਓ ਤੀਰਥ ਬ੍ਰਤ ਕੀਏ, ਰਾਮ ਸਰਨਿ ਨਹੀ ਆਵੈ ॥

ਜੋਗ ਜਗ ਨਿਹਫਲ ਤਿਹ ਮਾਨਉ, ਜੋ ਪ੍ਰਭ ਜਸੁ ਬਿਸਰਾਵੈ ॥੧॥

ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ॥

ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ ॥੨॥੨॥

(ਬਿਲਾਵਲ, ਮ: ੯—੮੩੦)

ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥

ਤਿਨ ਮੁਖਿ ਨਾਮੁ ਨ ਊਪਜੈ, ਦੂਜੈ ਵਿਆਪੇ ਚੋਰ ਜੀਉ ॥

ਮੂਲੁ ਨ ਬੂਝਹਿ ਆਪਣਾ, ਸੇ ਪਸੂਆ, ਸੇ ਢੋਰ ਜੀਉ ॥੩॥੧॥੨॥

(ਸੂਹੀ, ਮ: ੧ ਅਸਟਪਦੀਆਂ—੭੫੧,

ਜਾ ਮਹਿ ਭਜਨੁ ਰਾਮ ਕੋ ਨਾਹੀ ॥

ਤਿਹ ਨਰਿ ਜਨਮੁ ਅਕਾਰਥੁ ਖੋਇਆ, ਯਹ ਰਾਖਹੁ ਮਨ ਮਾਹੀ ॥੧॥ਰਹਾਉ ॥

ਤੀਰਥ ਕਰੈ, ਬ੍ਰਤ ਫੁਨਿ ਰਾਖੈ, ਨਹ ਮਨੂਆ ਬਸਿ ਜਾ ਕੋ ॥

ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚ ਕਹਤ ਮੈ ਯਾ ਕਉ ॥੧॥

ਜੈਸੇ ਪਾਹਨੁ ਜਲ ਮਹਿ ਰਾਖਿਓ, ਭੇਦੈ ਨਾਹਿ ਤਿਹ ਪਾਨੀ ॥

ਤੈਸੇ ਹੀ ਤੁਮ ਤਾਹਿ ਪਛਾਨਹੁ, ਭਗਤਿ ਹੀਨ ਜੋ ਪ੍ਰਾਨੀ ॥੨॥

ਕਲ ਮਹਿ ਮੁਕਤਿ, ਨਾਮ ਤੇ ਪਾਵਤ, ਗੁਰੁ ਯਹ ਭੇਦੁ ਬਤਾਵੈ ॥

ਕਹੁ ਨਾਨਕ, ਸੋਈ ਨਰੁ ਗਰੂਆ, ਜੋ ਪ੍ਰਭ ਕੇ ਗੁਨ ਗਾਵੈ ॥੩॥੩॥

(ਬਿਲਾਵਲ, ਮ: ੯—੮੩੧)

ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਪਾਤਸ਼ਾਹ ਜੀ ਫ਼ੁਰਮਾਉਂਦੇ ਹਨ ਕਿ ਛੇ-ਸ਼ਾਸਤਰਾਂ ਤੇ ਸਿਮਰਤੀਆਂ ਵਿਚ ਦਰਸਾਏ ਗਏ ਜਪ ਤੇ ਤਪ ਕਰਨੇ, ਜੋਗ-ਅਭਿਆਸ ਤੇ ਹੋਰ ਕਰਮ ਕਰਨੇ, ਧਰਮ-ਕਿਰਿਆ ਸਾਧਣੀਆਂ, ਬਾਲ-ਬੱਚੇ ਤੇ ਇਸਤਰੀ ਨੂੰ ਛੱਡ ਕੇ ਜੰਗਲਾ ਵਿਚ ਫਿਰਨਾ, ਪੁੰਨ-ਦਾਨ ਕਰਨਾ, ਘਿਓ ਆਦਿ ਨਾਲ ਹੋਮ ਯੱਗ ਕਰਨੇ, ਸਰੀਰ ਨੂੰ ਟੋਟੇ ਟੋਟੇ ਕਰਵਾ ਲੈਣਾ, ਹੋਮ ਵਿਚ ਪਾਉਣਾ, ਕਈ ਤਰ੍ਹਾਂ ਦੇ ਵਰਤ ਰਖਣੇ.....ਆਦਿ, ਸਭ ਪ੍ਰਭੂ ਦੇ ਨਾਮ ਦੇ ਵੀਚਾਰ ਦੇ ਬਰਾਬਰ ਨਹੀਂ ਹਨ । ਜੋ ਗੁਰਮੁਖ ਬਣ ਕੇ ਇੱਕ ਵਾਰ ਵੀ ਨਾਮ ਜਪੀਏ, ਇਹ ਉਸਦੇ ਬਰਾਬਰ ਨਹੀਂ ਹਨ :

ਜਾਪ ਤਾਪ ਗਿਆਨ ਸਭਿ ਧਿਆਨ ॥ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥

ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ਸਗਲ ਤਿਆਗਿ ਬਨ ਮਧੇ ਫਿਰਿਆ ॥

ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ਪੁੰਨ ਦਾਨ ਹੋਮੇ ਬਹੁ ਰਤਨਾ ॥

ਸਰੀਰੁ ਕਟਾਇ ਹੋਮੈ ਕਰਿ ਰਾਤੀ ॥ਵਰਤ ਨੇਮ ਕਰੈ ਬਹੁ ਭਾਤੀ ॥

ਨਹੀ ਤੁਲਿ ਰਾਮ ਨਾਮ ਬੀਚਾਰ ॥ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥੩॥

(ਗਉੜੀ, ਸੁਖਮਨੀ, ਮ: ੫—੨੬੫)

ਇੱਕ ਹੋਰ ਸ਼ਬਦ ਵਿਚ ਪੰਚਮ ਪਾਤਸ਼ਾਹ ਵਿਸਥਾਰ ਸਹਿਤ ਸਮਝਾਉਂਦੇ ਹਨ ਕਿ ਸਾਧ-ਸੰਗਤ ਵਿਚ ਜਾਕੇ ਪ੍ਰਭੂ ਦੇ ਗੁਣ ਗਾਇਨ ਕਰਨੇ, ਹਰੀ-ਜੱਸ ਕਰਨਾ ਇਹੋ ਸਰਬੋਤਮ ਕਰਮ ਹੈ, ਅਤੇ ਪੂਰਬਲੇ ਕਰਮਾਂ (ਭਾਗਾਂ) ਨਾਲ ਹੀ ਪ੍ਰਾਪਤ ਹੁੰਦਾ ਹੈ । ਇਸ ਤੋਂ ਬਿਨਾਂ ਧਾਰਮਿਕ ਪੁਸਤਕਾਂ ਦਾ ਨਿਰਾ ਮੂੰਹੋਂ ਪਾਠ, ਚੁਪ ਧਾਰਨ ਕਰਨੀ, ਜੰਗਲਾਂ ਵਿਚ ਨਗਨ ਫਿਰਨਾ, ਤੀਰਥ ਯਾਤਰਾ, ਕਰਵੱਤਰ (ਆਰੇ) ਨਾਲ ਸਰੀਰ ਕਟਾਉਣਾ, ਅੰਨ, ਜ਼ਮੀਨ ਦਾ ਦਾਨ, ਮੂਰਤੀ ਪੂਜਾ, ਯੋਗ ਮੱਤ ਦੇ ਚੌਰਾਸੀ ਆਸਣ ਆਦਿਕ ਅਨੇਕਾਂ ਕਰਮ

ਨਿਸਫਲ ਹਨ :—

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ, ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ, ਬੁਧਿ ਬਿਬੇਕਾ ॥ਰਹਾਉ॥
ਮੋਨਿ ਭਇਓ, ਕਰਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ ॥੩॥
ਕਨਿਕ ਕਾਮਿਨੀ ਹੈਵਰ ਗੈਵਰ, ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲੀਐ ਹਰਿ ਦੁਆਰਾ ॥੪॥
ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ ॥੫॥
ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ ॥੬॥
ਰਾਜ ਲੀਲਾ ਰਾਜਨ ਕੀ ਰਚਨਾ, ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ ॥੭॥
ਹਰਿ ਕੀਰਤਿ ਸਾਧ ਸੰਗਤਿ, ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ ॥ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ,
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ॥੧॥੩॥

(ਪੰਨਾ ੬੪੧-੪੨)

ਪਦ ਅਰਥ : ਪੜਿਓ—ਪੜ੍ਹਿਆ (ਕਈਆਂ ਨੇ) । ਅਰੁ—ਅਤੇ । ਨਿਵਲਿ—ਨਿਉਲੀ, ਖਲੋ ਕੇ ; ਗੋਡਿਆਂ ਉਤੇ ਹੱਥ ਰੱਖ ਕੇ, ਸਾਹ ਬਾਹਰ ਵਲ ਖਿਚ ਕੇ, ਆਂਦਰਾਂ ਨੂੰ ਭਵਾਉਣਾ-ਇਸ ਨਾਲ ਪੇਟ ਦੀਆਂ ਆਂਦਰਾਂ ਸਾਫ਼ ਰਹਿੰਦੀਆਂ ਹਨ, ਕਬਜ਼ ਨਹੀਂ ਰਹਿੰਦੀ। ਭੁਅੰਗਮ—ਭੁਇਅੰਗਮ, ਪਿਠ ਦੀ ਕੰਗਰੋੜ ਦੇ ਨਾਲ ਨਾਲ ਕੁੰਡਲਨੀ ਨਾੜੀ, ਜਿਸ ਦੀ ਸ਼ਕਲ ਸਰਪਣੀ ਵਰਗੀ ਹੈ, ਇਸ ਦੇ ਰਾਹ ਸੁਆਸ ਚੜ੍ਹਾਉਂਦੇ ਹਨ । ਸਾਧੇ—ਸਾਧਨ ਕੀਤੇ (ਕਈਆਂ ਨੇ) । ਸਿਉ—ਨਾਲ । ਸੰਗੁ—ਸਾਥ । ਛੁਟਕਿਓ—ਮੁਕ ਸਕਿਆ । ਅਧਿਕ-ਬਹੁਤੇਰੇ । ਅਹੰਬੁਧਿ—ਅਹੰਕਾਰ-ਭਰੀ ਮਤਿ । ਬਾਧੇ—ਬੱਝ ਗਏ ॥੧॥

ਪਿਆਰੇ—ਹੇ ਸੱਜਣ ! ਇਨ ਬਿਧਿ—ਇਹਨਾਂ ਤਰੀਕਿਆਂ ਨਾਲ । ਮੈਂ—ਮੇਰੇ ਵੇਖਦਿਆਂ! ਹਾਰਿ—ਹਾਰ ਕੇ, ਇਹਨਾਂ ਦਾ ਆਸਰਾ ਛੱਡ ਕੇ । ਪਰਿਓ—ਪਿਆ ਹਾਂ । ਕੈ ਦੁਆਰੇ—ਦੇ ਦਰ ਉਤੇ । ਬਿਬੇਕਾ—ਪਰਖ । (ਰਹਾਉ)

ਮੋਨਿ ਭਇਓ—ਕੋਈ ਚੁਪ ਸਾਧੀ ਬੈਠਾ ਹੈ । ਕਰਪਾਤੀ—(ਕਰ-ਹੱਥ, ਪਾਤਰ-ਭਾਂਡਾ) ਹੱਥਾਂ ਨੂੰ ਹੀ ਭਾਂਡਾ ਬਣਾ ਰਖਣ ਵਾਲਾ । ਮਾਹੀ—ਵਿਚ । ਤਟ — ਦਰਿਆ ਦਾ ਕੰਢਾ । ਸਭ—ਸਾਰੀ । ਭ੍ਰਮਿਓ—ਭਟਕਦਾ ਫਿਰਿਆ । ਦੁਬਿਧਾ—ਦੁਚਿੱਤਾ-ਪਨ, ਮੇਰੇ-ਤੇਰ, ਡਾਵਾਂ-ਡੋਲ ਮਾਨਸਿਕ ਦਸ਼ਾ । ਛੂਟਕੈ ਨਾਹੀ—ਮੁੱਕਦੀ ਨਹੀਂ ॥ ੨ ॥

ਕਾਮਨਾ—ਇੱਛਾ । ਸਿਰਿ—ਸਿਰ ਉਤੇ । ਕਰਵਤ—ਆਰਾ, ਸ਼ਿਵ ਜੀ ਵਾਲਾ ਆਰਾ, ਜੋ ਬਨਾਰਸ ਦੇ ਸ਼ਿਵ ਮੰਦਰ ਵਿਚ ਹੈ; ਜਿਸ ਨਾਲ ਸਰੀਰ ਚਰਾਉਣ ਨਾਲ ਬ੍ਰਾਹਮਣੀ ਵਿਸ਼ਵਾਸ ਅਨੁਸਾਰ ਸ਼ਿਵ ਲੋਕ ਮਿਲਣਾ ਕਿਹਾ ਜਾਂਦਾ ਹੈ । ਇਹ ਬਿਧਿ—ਇਸ ਤਰੀਕੇ ਨਾਲ ॥ ੩ ॥

ਕਨਿਕ—ਸੋਨਾ । ਕਾਮਿਨੀ—ਇਸਤਰੀ । ਹੈਵਰ—ਵਧੀਆ ਘੋੜੇ । ਗੈਵਰ—ਵਧੀਆ ਹਾਥੀ । ਦਾਤਾਰਾ—ਦੇਣ ਵਾਲਾ । ਅਰਪੈ—ਦਾਨ ਕਰਦਾ ਹੈ । ਹਰਿ ਦੁਆਰਾ—ਹਰੀ ਦੇ ਦਰ ॥ ੪ ॥

ਅਰਚਾ—ਮੂਰਤੀ ਦੀ ਪੂਜਾ । ਬੰਦਨ—ਨਮਸਕਾਰ । ਡੰਡਉਤ—ਡੰਡੇ ਵਾਂਗ ਸਿੱਧੇ ਲੰਮੇ ਪੈ ਕੇ ਨਮਸਕਾਰ ਕਰਨੀ । ਖਟੁ—ਛੇ । ਖਟੁ ਕਰਮਾ—ਬ੍ਰਾਹਮਣ ਵਾਸਤੇ ਛੇ ਜ਼ਰੂਰੀ ਧਾਰਮਿਕ ਕਰਮ—ਵਿਦਿਆ ਪੜ੍ਹਾਉਣੀ ਤੇ ਪੜ੍ਹਨੀ, ਜਗ ਕਰਨਾ ਤੇ ਕਰਾਉਣਾ, ਦਾਨ ਦੇਣਾ ਤੇ ਲੈਣਾ । ਰਤੁ ਰਹਤਾ—ਮਗਨ ਰਹਿੰਦਾ ਹੈ । ਹਉ ਹਉ—ਮੈਂ ਮੈਂ । ਇਹ ਜੁਗਤਾ—ਇਸ ਤਰੀਕੇ ਨਾਲ ।

ਸਿਧ—ਜੋਗ ਆਸਣਾਂ ਵਿਚ ਪੁਗੇ ਹੋਏ ਜੋਗੀ । ਰਹਿਆ—ਥੱਕ ਗਿਆ । ਆਰਜਾ—ਉਮਰ। ਸੰਗ—ਸਾਥ । ਗਹਿਆ—ਲੱਭਾ ॥ ੬ ॥

ਲੀਲਾ—ਰੰਗ-ਤਮਾਸ਼ੇ । ਰਚਨਾ—ਠਾਠ-ਬਾਠ । ਅਫਾਰਾ—ਜਿਸ ਨੂੰ ਕੋਈ ਮੋੜ ਨਾਂਹ ਸਕੇ । ਚੋਆ—ਅਤਰ । ਘੋਰ—ਭਿਆਨਕ ॥ ੭ ॥

ਕੀਰਤਿ—ਸਿਫ਼ਤਿ ਸਾਲਾਹ । ਕਰਮਨ ਕੈ ਸਿਰਿ—ਸਭ ਧਾਰਮਿਕ ਕੰਮਾਂ ਦੇ ਸਿਰ ਉਤੇ, ਸਭ ਨਾਲੋਂ ਸਰੇਸ਼ਟ । ਪੁਰਬ ਲਿਖੇ ਕਾ—ਪਹਿਲੇ ਜਨਮ ਵਿਚ ਕੀਤੇ ਕਰਮਾਂ ਦੇ ਲਿਖੇ ਲੇਖ ਅਨੁਸਾਰ ॥ ੮ ॥

ਰੰਗਿ—ਰੰਗ ਵਿਚ । ਮਾਤਾ—ਮਸਤ । ਕੀਰਤਨਿ—ਕੀਰਤਨ ਵਿਚ । ਰਾਤਾ—ਰੰਗਿਆ ਹੋਇਆ । (ਰਹਾਉ ਦੂਜਾ) ।

ਅਰਥ : ਹੇ ਭਾਈ ! ਕੋਈ ਮਨੁੱਖ ਵੇਦ ਆਦਿਕ ਧਰਮ ਪੁਸਤਕਾਂ ਨੂੰ ਪੜ੍ਹਦਾ ਹੈ ਅਤੇ ਵਿਚਾਰਦਾ ਹੈ । ਕੋਈ ਮਨੁਖ ਨਿਵਲੀਕਰਮ ਕਰਦਾ ਹੈ, ਕੋਈ ਕੁੰਡਲਨੀ ਨਾੜੀ ਰਸਤੇ ਪ੍ਰਾਣ ਚਾੜ੍ਹਦਾ ਹੈ । ਪਰ ਇਹਨਾਂ ਸਾਧਨਾਂ ਨਾਲ ਕਾਮਾਦਿਕ ਪੰਜਾਂ ਵਿਕਾਰਾਂ ਨਾਲੋਂ ਸਾਥ ਮੁੱਕ ਨਹੀਂ ਸਕਦਾ, ਸਗੋਂ ਵਧੀਕ ਅਹੰਕਾਰ ਵਿਚ ਮਨੁੱਖ ਬੱਝ ਜਾਂਦੇ ਹਨ ॥ ੧ ॥

ਹੇ ਭਾਈ ! ਮੇਰੇ ਵੇਖਦਿਆਂ ਲੋਕ ਅਨੇਕਾਂ ਹੀ ਮਿਥੇ ਹੋਏ ਧਾਰਮਿਕ ਕਰਮ ਕਰਦੇ ਹਨ, ਪਰ ਇਹਨਾਂ ਤਰੀਕਿਆਂ ਨਾਲ ਪਰਮਾਤਮਾ ਦੇ ਚਰਨਾਂ ਵਿਚ ਨਹੀਂ ਜੁੜਿਆ ਜਾ ਸਕਦਾ । ਹੇ ਭਾਈ ! ਮੈਂ ਤਾਂ ਇਹਨਾਂ ਕਰਮ ਕਾਂਡਾਂ ਦਾ ਆਸਰਾ ਛੱਡ ਕੇ ਇਕ ਮਾਲਕ-ਪ੍ਰਭੂ ਦੇ ਦਰ ਤੇ ਆ ਡਿੱਗਾ ਹਾਂ ਤੇ ਅਰਦਾਸ ਕਰਦਾ ਰਹਿੰਦਾ ਹਾਂ ਕਿ ਹੇ ਪ੍ਰਭੂ ! ਮੈਨੂੰ ਭਲਾਈ-ਬੁਰਾਈ ਦੀ ਪਰਖ ਕਰ ਸਕਣ ਵਾਲੀ ਅਕਲ ਦੇਹ ।੧ ।(ਰਹਾਉ) ।

ਹੇ ਭਾਈ ! ਕੋਈ ਮਨੁੱਖ ਚੁਪ ਸਾਧੀ ਬੈਠਾ ਹੈ, ਕੋਈ ਭਾਂਡਿਆਂ ਦੀ ਥਾਂ ਆਪਣੇ ਹੱਥ ਹੀ ਵਰਤਦਾ ਹੈ, ਕੋਈ ਜੰਗਲ ਵਿਚ ਨੰਗਾ ਤੁਰਿਆ ਫਿਰਦਾ ਹੈ । ਕੋਈ ਮਨੁੱਖ ਸਾਰੇ ਤੀਰਥਾਂ ਦਾ ਰਟਨ ਕਰ ਰਿਹਾ ਹੈ, ਕੋਈ ਸਾਰੀ ਧਰਤੀ ਦਾ ਭਰਮਨ ਕਰ ਰਿਹਾ ਹੈ ਪਰ ਇਸ ਤਰ੍ਹਾਂ ਵੀ ਮਨ ਦੀ ਡਾਵਾਂ-ਡੋਲ ਹਾਲਤ ਮੁਕਦੀ ਨਹੀਂ ।੨ ।

ਹੇ ਭਾਈ ! ਕੋਈ ਮਨੁੱਖ ਆਪਣੀ ਮਨੋ-ਕਾਮਨਾ ਅਨੁਸਾਰ ਤੀਰਥਾਂ ਉਤੇ ਜਾ ਵਸਿਆ ਹੈ, ਕੋਈ ਮੁਕਤੀ ਦਾ ਚਾਹਵਾਨ ਆਪਣੇ ਸਿਰ ਉਤੇ ਸ਼ਿਵ ਜੀ ਵਾਲਾ ਆਰਾ ਰਖਾਉਂਦਾ ਹੈ ਤੇ ਆਪਣੇ ਆਪ ਨੂੰ ਚਿਰਵਾ ਲੈਂਦਾ ਹੈ । ਪਰ ਜੇ ਕੋਈ ਮਨੁੱਖ ਇਹੋ ਜਿਹੇ ਲੱਖਾਂ ਹੀ ਯਤਨ ਕਰੇ, ਇਸ ਤਰ੍ਹਾਂ ਵੀ ਮਨ ਦੇ ਵਿਕਾਰਾਂ ਦੀ ਮੈਲ ਨਹੀਂ ਲਹਿੰਦੀ ।੩ ।

ਹੇ ਭਾਈ ! ਕੋਈ ਮਨੁੱਖ ਸੋਨਾ, ਇਸਤਰੀ, ਵਧੀਆ ਘੋੜੇ, ਵਧੀਆ ਹਾਥੀ ਅਤੇ ਇਹ ਜਿਹੇ ਕਈ ਕਿਸਮਾਂ ਦੇ ਦਾਨ ਕਰਨ ਵਾਲਾ ਹੈ । ਕੋਈ ਮਨੁੱਖ ਅੰਨ ਦਾਨ ਕਰਦਾ ਹੈ, ਕਪੜੇ ਦਾਨ ਕਰਦਾ ਹੈ, ਜ਼ਮੀਨ ਦਾਨ ਕਰਦਾ ਹੈ, ਇਸ ਤਰ੍ਹਾਂ ਭੀ ਪਰਮਾਤਮਾਂ ਦੇ ਦਰ ਤੇ ਨਹੀਂ ਪਹੁੰਚ ਸਕੀਦਾ ।੪ ।

ਹੇ ਭਾਈ ! ਕੋਈ ਮਨੁੱਖ ਦੇਵ-ਪੂਜਾ ਵਿਚ, ਦੇਵਤਿਆਂ ਨੂੰ ਨਮਸਕਾਰ ਡੰਡਉਤ ਕਰਨ ਵਿਚ, ਛੇ ਕਰਮਾਂ ਦੇ ਕਰਨ ਵਿਚ ਮਸਤ ਰਹਿੰਦਾ ਹੈ । ਪਰ ਉਹ ਭੀ ਇਨ੍ਹਾਂ ਮਿਥੇ ਹੋਏ ਧਾਰਮਿਕ ਕਰਮਾਂ ਦੇ ਕਰਨ ਕਰਕੇ ਆਪਣੇ ਆਪ ਨੂੰ ਧਰਮੀ ਜਾਣ ਕੇ, ਅਹੰਕਾਰ ਵਿਚ ਮੈਂ-ਮੈਂ ਕਰਦਾ ਮਾਇਆ ਤੇ ਮੌਤ ਦੇ ਬੰਧਨਾਂ ਵਿਚ ਜਕੜਿਆ ਰਹਿੰਦਾ ਹੈ । ਇਸ ਤਰੀਕੇ ਨਾਲ ਭੀ ਪਰਮਾਤਮਾ ਨੂੰ ਨਹੀਂ ਮਿਲ ਸਕੀਦਾ ।੫ ।

ਜੋਗ ਮਤ ਵਿਚ ਸਿੱਧਾਂ ਦੇ ਪ੍ਰਸਿੱਧ ਚੌਰਾਸੀ ਆਸਣ ਹਨ । ਇਹ ਆਸਣ ਕਰ ਕਰਕੇ ਭੀ ਮਨੁੱਖ ਥੱਕ ਜਾਂਦਾ ਹੈ । ਉਮਰ ਤਾਂ ਲੰਬੀ ਕਰ ਲੈਂਦਾ ਹੈ, ਪਰ ਇਸ ਤਰੀਕੇ ਪ੍ਰਮਾਤਮਾ ਨਾਲ ਮਿਲਾਪ ਨਹੀਂ ਬਣਦਾ, ਮੁੜ ਮੁੜ ਜਨਮਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ ।੬ ।

ਹੇ ਭਾਈ ! ਕਈ ਐਸੇ ਹਨ ਜੋ ਰਾਜ-ਹਕੂਮਤ ਦੇ ਰੰਗ ਤਮਾਸ਼ੇ ਮਾਣਦੇ ਹਨ, ਰਾਜਿਆਂ ਵਾਲੇ ਠਾਠ-ਬਾਠ ਬਣਾਂਦੇ ਹਨ, ਲੋਕਾਂ ਉਤੇ ਹੁਕਮ ਚਲਾਂਦੇ ਹਨ, ਕੋਈ ਉਨ੍ਹਾਂ ਦਾ ਹੁਕਮ ਮੋੜ ਨਹੀਂ ਸਕਦਾ । ਸੁੰਦਰ ਇਸਤਰੀ ਦੀ ਸੇਜ ਮਾਣਦੇ ਹਨ, ਆਪਣੇ ਸਰੀਰ ਤੇ ਚੰਦਨ ਤੇ ਅਤਰ ਵਰਤਦੇ ਹਨ । ਪਰ ਇਹ ਸਭ ਕੁਝ ਤਾਂ ਭਿਆਨਕ ਨਰਕ ਵਲ ਲੈ ਜਾਣ ਵਾਲਾ ਹੈ ।੭ ।

ਹੇ ਭਾਈ ! ਸਾਧ ਸੰਗਤ ਵਿਚ ਬੈਠ ਕੇ ਪ੍ਰਮਾਤਮਾ ਦੀ ਸਿਫ਼ਤਿ ਸਲਾਹ ਕਰਨੀ ਇਹ ਕੰਮ ਹੋਰ ਸਾਰੇ ਕਰਮਾਂ ਨਾਲੋਂ ਸਰੇਸ਼ਟ ਹੈ । ਪਰ, ਹੇ ਨਾਨਕ ! ਆਖ—ਇਹ ਅਵਸਰ ਉਸ ਮਨੁੱਖ ਨੂੰ ਹੀ ਮਿਲਦਾ ਹੈ ਜਿਸ ਦੇ ਮੱਥੇ ਉਤੇ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਲੇਖ ਲਿਖਿਆ ਹੁੰਦਾ ਹੈ ।੮।

ਹੇ ਪ੍ਰਭੂ ! ਤੇਰਾ ਸੇਵਕ ਤੇਰੀ ਸਿਫ਼ਤ ਸਲਾਹ ਦੇ ਰੰਗ ਵਿਚ ਮਸਤ ਰਹਿੰਦਾ ਹੈ । ਹੇ ਭਾਈ ! ਦੀਨਾਂ ਦੇ ਦੂਖ ਦੂਰ ਕਰਨ ਵਾਲਾ ਪ੍ਰਮਾਤਮਾ ਜਿਸ ਮਨੁੱਖ ਉਤੇ ਦਇਆਵਾਨ ਹੁੰਦਾ ਹੈ, ਉਸ ਦਾ ਇਹ ਮਨ ਪ੍ਰਮਾਤਮਾ ਦੀ ਸਿਫ਼ਤਿ ਸਲਾਹ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ।(ਰਹਾਉ ਦੂਜਾ) ।

## ਨਾਮ ਦਾ ਅਰਥ ਤੇ ਭਾਵ

ਗੁਰਬਾਣੀ ਵਿਚ ਜਿੰਨਾ ਨਾਮ ਸਿਮਰਨ ਤੇ ਜ਼ੋਰ ਦਿੱਤਾ ਗਿਆ ਹੈ ਅਤੇ 'ਨਾਮ' ਦੀ ਮਹਿਮਾ ਗਾਈ ਗਈ ਹੈ, ਉਨਾਂ ਹੀ ਇਸ ਪਦ (ਨਾਮ) ਨੂੰ, ਕਈ ਸਾਰੇ ਗੁਣੀ ਗਿਆਨੀਆਂ, ਵਿਦਵਾਨਾਂ ਅਤੇ ਸੰਤਾਂ-ਮਹਾਂਪੁਰਖਾਂ ਨੇ ਤਰ੍ਹਾਂ ਤਰ੍ਹਾਂ ਦੇ ਅਰਥ ਕਰਕੇ ਅਸਪੱਸ਼ਟ ਕਰ ਦਿੱਤਾ ਹੈ ।'ਨਾਮ ਕੀ ਹੈ' ਇਸ ਬਾਰੇ ਕੋਈ ਠੀਕ ਨਿਰਣਾ ਤਾਂ ਹੀ ਹੋ ਸਕਦਾ ਹੈ, ਜੇ ਅਸੀਂ ਇਸ ਬਾਰੇ ਗੁਰਬਾਣੀ ਤੋਂ ਸੇਧ ਲਈਏ ਅਤੇ ਉਨ੍ਹਾਂ ਗੁਰਮੁਖ ਵਿਦਵਾਨਾਂ ਦੀ ਖੋਜ ਤੋਂ ਸਹਾਇਤਾ ਲਈਏ, ਜਿਨ੍ਹਾਂ ਨੇ ਗੁਰਬਾਣੀ ਉਤੇ ਟੇਕ ਰੱਖੀ ਹੈ, ਗੁਰਬਾਣੀ ਦਾ ਆਸਰਾ ਲਿਆ ਹੈ ਅਤੇ ਆਪਣੀ ਅਕਲ ਜਾਂ ਵੱਖ-ਵੱਖ ਕੋਸ਼ਾਂ, ਅਨਮੱਤਾਂ ਦੇ ਫ਼ਲਸਫ਼ੇ ਦੇ ਆਧਾਰ ਤੇ ਇਸ ਲਫ਼ਜ਼ ਦੀ ਵਿਆਖਿਆ ਨਹੀਂ ਕੀਤੀ ।

ਭਾਈ ਸਾਹਿਬ ਭਾਈ ਜੋਧ ਸਿੰਘ ਜੀ, ਗੁਰਮਤਿ-ਨਿਰਣਯ ਦੇ ਪੰਨਾ ੧੭੬ ਉਤੇ 'ਨਾਮ' ਦੇ ਅਰਥਾਂ ਬਾਰੇ ਲਿਖਦੇ ਹਨ : "ਕਿਸੇ ਪੁਰਸ਼, ਥਾਂ ਜਾਂ ਵਸਤੂ ਨੂੰ ਜਿਸ ਸੰਗਿਆ ਨਾਲ ਅਸੀਂ ਪੁਕਾਰਦੇ ਹਾਂ ਉਸਨੂੰ 'ਨਾਉ' ਜਾਂ 'ਨਾਮ' ਕਹਿੰਦੇ ਹਾਂ । ਹਰ ਇਕ ਨਾਮ ਕਿਸੇ ਪਦਾਰਥ ਦਾ ਲਖਾਇਕ ਹੁੰਦਾ ਹੈ । ਜੇ ਕਿਸੇ ਸ੍ਰੋਤੇ ਨੇ ਕੋਈ ਵਸਤੂ ਵੇਖੀ ਨਾ ਹੋਵੇ ਤਾਂ ਉਸ ਵਸਤੂ ਦਾ ਕਲਪਿਤ ਨਾਮ ਦਸਣ ਨਾਲ ਉਸ ਨੂੰ ਉਸ ਵਸਤੂ ਦਾ ਗਿਆਨ ਨਹੀਂ ਹੁੰਦਾ । ਫਿਰ ਅਸੀਂ ਉਸ ਵਸਤੂ ਦੇ ਗੁਣ ਵਰਣਨ ਕਰਕੇ ਸ੍ਰੋਤੇ ਨੂੰ ਉਸਤੋਂ ਜਾਣੂੰ ਕਰਨ ਦਾ ਜਤਨ ਕਰਦੇ ਹਾਂ । ਸਤਿਗੁਰਾਂ ਆਪਣੀ ਬਾਣੀ ਵਿਚ ਨਿਰੰਕਾਰ ਦੀ ਹੋਂਦ ਨੂੰ ਲਖਾਣ ਲਈ ਕਈ ਨਾਮ, ਜਿੰਨ੍ਹਾ ਵਿਚੋਂ ਬਹੁਤੇ ਅੱਗੇ ਵੀ ਵਰਤੇ ਜਾਂਦੇ ਸਨ, ਇਸਤੇਮਾਲ ਕੀਤੇ ਹਨ । ਨਾਲ ਹੀ ਨਿਰੰਕਾਰ ਦੇ ਗੁਣ ਵੀ ਵਰਣਨ ਕੀਤੇ ਹਨ ਤਾਂ ਜੁ ਨਿਰੇ ਕਲਪਿਤ ਨਾਮ ਤੋਂ ਜੇ ਕੋਈ ਭੁਲੇਖਾ ਕਿਸੇ ਦੇ ਮਨ ਵਿਚ ਰਹਿ ਗਇਆ ਹੋਵੇ ਤਾਂ ਉਹ ਦੂਰ ਹੋ ਜਾਵੇ ।"

ਕੁਝ ਇਸੇ ਤਰ੍ਹਾਂ ਦੇ ਵਿਚਾਰ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ ਪਰਗਟ ਕੀਤੇ ਹਨ ।ਆਪ ਲਿਖਦੇ ਹਨ :

"ਨਾਮ—ਇਸਦਾ ਸੰਸਕ੍ਰਿਤ ਰੂਪ ਹੈ 'ਨਾਮਨ੍' ਧਾਤੁ ਹੈ "ਮ੍ਨਾ" = ਯਾਦ ਰਖਣਾ, ਯਾਦ ਕਰਨਾ ।"ਨਾਮਨ੍" ਤੋਂ ਪ੍ਰਾਕ੍ਰਿਤ ਤੇ ਪੰਜਾਬੀ ਰੂਪ ਹੈ 'ਨਾਮ' । ਇਸਦਾ ਫ਼ਾਰਸੀ ਰੂਪ ਵੀ ਨਾਮ ਹੀ ਹੈ ਤੇ ਅੰਗਰੇਜ਼ੀ ਰੂਪ ਨੇਮ (Name) ਹੈ । ਇਸਦਾ ਅਰਥ ਹੈ ਜਿਸ ਪਦ ਕਰਕੇ

ਕਿਸੇ ਨੂੰ ਹੋਰਨਾਂ ਤੋਂ ਵਿਸ਼ੇਸ਼ਤਾ ਦੇ ਕੇ ਸਦਿਆ ਜਾਏ ਜਾਂ ਆਪਣੇ ਆਪ ਨੂੰ ਉਸ ਨਾਲ ਸੰਬੰਧਤ ਕਰਨੇ ਹਿਤ ਉਸ ਨੂੰ ਸੰਬੋਧਨ ਕੀਤਾ ਜਾਏ, ਉਹ ਨਾਮ ਹੈ ਕਿਸੇ ਵਸਤੂ ਦਾ ਵਾਚਕ ਪਦ, ਜੋ ਅਰਥ ਦਾ ਲਖਾਯਕ ਹੋਵੇ, ਯਥਾ :

**ਮਾਇਆ ਨਾਮੁ ਗਰਭ ਜੋਨਿ ਕਾ, ਤਿਹ ਤਜਿ ਦਰਸਨੁ ਪਾਵਉ ॥**

(ਪੰਨਾ : ੬੯੩) (ਧਨਾਸਰੀ, ਨਾਮ ਦੇਵ)

ਗੁਰਬਾਣੀ ਵਿਚ 'ਨਾਮ' ਨੂੰ ਨਾਉ, ਨਾਵ, ਨਾਇ ਰੂਪਾਂ ਵਿਚ ਵੀ ਲਿਖਿਆ ਹੈ, ਯਥਾ:

**ਨਾਉ ਤੇਰਾ ਨਿਰੰਕਾਰੁ ਹੈ ॥** (ਪੰਨਾ : ੪੬੫) (ਵਾਰ ਆਸਾ, ਮ: ੧)

**ਨਾਵੈ ਅੰਦਰਿ ਹਉ ਵਸਾ ॥** (ਪੰਨਾ ੫੫) (ਸਿਰੀ ਰਾਗੁ, ਮ: ੧)

**ਸਾਚਾ ਸਾਹਿਬੁ, ਸਾਚੁ ਨਾਇ ॥** (ਪੰਨਾ ੨) (ਜਪੁ ਜੀ)

ਆਪ ਜੀ ਇਕ ਹੋਰ ਜਗ੍ਹਾ ਫੁਰਮਾਉਂਦੇ ਹਨ :—

"ਨਾਮ—ਜਿਸਦਾ ਅਭਿਯਾਸ ਕੀਤਾ ਜਾਵੇ, ਪਰਮੇਸ਼ਰ ਦਾ ਨਾਮ । ਪਰਮੇਸ਼ਰ ਦੇ ਨਾਮ ਤੋਂ ਤਾਤਪਰਜ ਉਸ ਦੇ ਨਾਮ ਦਾ, ਉਸਦੇ ਗੁਣਾਂ ਦਾ ਧਿਆਨ ਕਰਕੇ ਅਭਯਾਸ ਕਰਨ ਤੋਂ ਹੈ, ਜਿਸ ਕਰਕੇ ਅੰਤਹਕਰਣ ਦੀ ਸ਼ੁਧੀ ਹੁੰਦੀ ਹੈ ਅਰ ਨਾਮ ਦੀ ਪ੍ਰਾਪਤੀ ਹੁੰਦੀ ਹੈ । ਜਿਹਬਾ ਦੇ ਉਚਾਰਨ ਤੋਂ ਨਾਮੀ ਵਿਚ ਅਭੇਦਤਾ ਤਕ ਦੇ ਸਾਰੇ ਅਭਿਯਾਸ ਨੂੰ ਨਾਮ ਕਹਿੰਦੇ ਹਨ ।"

'ਨਾਮ' ਦੇ ਅਰਥਾਂ ਨੂੰ ਵਿਸਥਾਰ ਸਹਿਤ ਸਮਝਾਉਂਦਿਆਂ ਹੋਇਆਂ ਭਾਈ ਸਾਹਿਬ ਲਿਖਦੇ ਹਨ :

"ਹਰ ਸ਼ੈ, ਹਰ ਜਾਨਦਾਰ ਵਿਚ ਗੁਣ, ਸੁਭਾਵ ਹੁੰਦੇ ਹਨ, ਅਰ ਇਹ ਆਪਸ ਵਿਚ ਕੁਛ ਨਾ ਕੁਛ ਭਿੰਨਤਾ ਰਖਦੇ ਹਨ, ਇਸੇ ਭਿੰਨਤਾ ਕਰਕੇ ਇਕ ਦੂਏ ਦੀ ਪਛਾਣ ਹੁੰਦੀ ਹੈ। ਅਰ ਜਦ ਕਿਸੇ ਨੂੰ ਸਿਆਣੀਦਾ ਹੈ ਤਾਂ ਕਿਸੇ ਨਾ ਕਿਸੇ ਤਰ੍ਹਾਂ ਦੇ ਗੁਣ ਯਾ ਸੁਭਾਵ ਯਾ ਦੋਹਾਂ ਕਰ ਕੇ ਸਿਆਣੀਦਾ ਹੈ । ਇਹ ਸਿਆਣ ਜਦ ਇਕ ਆਦਮੀ ਤੋਂ ਦੂਏ ਤੱਕ ਪਹੁੰਚਾਉਣੀ ਹੋਵੇ ਤਾਂ ਇਸੇ ਤਰ੍ਹਾਂ ਪਹੁੰਚਾਈ ਜਾ ਸਕਦੀ ਹੈ, ਪ੍ਰੰਤੂ ਇਸ ਤਰ੍ਹਾਂ ਸਿਆਣ ਦਾ ਇਕ ਦੂਸਰੇ ਨੂੰ ਪਹੁੰਚਾਉਣਾ ਬੜਾ ਲੰਮਾ ਕੰਮ ਹੋ ਜਾਂਦਾ ਹੈ । ਇਸ ਨੂੰ ਸੌਖਾ ਕਰਨ ਹਿਤ ਹਰ ਸ਼ੈ, ਹਰ ਜਾਨਦਾਰ, ਹਰ ਥਾਂ, ਹਰ ਐਸੀ ਵਸਤੂ ਲਈ, ਜਿਸ ਦਾ ਗਿਆਨ ਮਨੁੱਖ ਨੂੰ ਕਿਸੇ ਨਾ ਕਿਸੇ ਤਰ੍ਹਾਂ ਹੁੰਦਾ ਹੈ, ਨਾਲ ਸੰਕੇਤ ਕੀਤਾ ਜਾਂਦਾ ਹੈ, ਜਿਸ ਤੋਂ ਪਰਸਪਰ ਸਿਆਣ ਜਾਂ ਗਿਆਨ ਦੇ ਦੱਸਣ ਸਮਝਣ ਵਿਚ ਮਨੁੱਖ ਨੂੰ ਬਹੁਤ ਸੁਖ ਮਿਲਿਆ ਹੈ, ਤਾਂ ਤੇ ਨਾਮ ਇਕ ਤਰ੍ਹਾਂ ਦਾ ਗਿਆਨ ਪ੍ਰਚਾਰ ਹੈ ।

ਕੋਸ਼ ਵਿਚ ਨਾਮ 'ਮਾ' ਤੋਂ ਬਣਦਾ ਲਿਖਿਆ ਹੈ, ਜਿਸ ਦੇ ਅਰਥ ਹਨ : ਉਹ ਜੋ ਯਾਦ ਕਰਾਵੇ ਯਾ ਚੇਤੇ ਕਰਾਵੇ । ਜਦ ਕਿਸੇ ਦੀ ਸਿਮ੍ਰਤੀ ਵਿਚ ਕੋਈ ਗੱਲ ਆਉਂਦੀ ਹੈ ਤੇ ਉਸ ਨੇ ਦੂਏ ਨੂੰ ਦੱਸਣੀ ਹੁੰਦੀ ਹੈ ਤਾਂ ਉਸ ਦਾ ਸੰਕੇਤਕ ਨਾਮ ਲੈਂਦਾ ਹੈ । ਸੁਣਨ ਵਾਲਾ ਝੱਟ ਸਮਝ ਜਾਂਦਾ ਹੈ, ਕਿਉਂਕਿ ਨਾਮ ਸੁਣਦੇਸਾਰ, ਉਸ ਗੱਲ ਦਾ ਜਿਤਨਾ ਕੁ ਗਿਆਨ ਉਸ ਨੂੰ ਹੁੰਦਾ ਹੈ ਉਸ ਸਮੇਤ ਉਹ ਉਸ ਦੀ ਸਿਮ੍ਰਤੀ ਯਾ ਚੇਤੇ ਵਿਚ ਆ ਜਾਂਦੀ ਹੈ ।

ਇਸ ਤਰ੍ਹਾਂ ਅਕਾਲ ਪੁਰਖ ਬਾਬਤ ਵੀ ਮਨੁੱਖ ਨੇ ਕੀਤਾ ਹੈ, ਅਕਾਲ ਪੁਰਖ ਮਨ ਤੋਂ ਅਵਿਸ਼ਾ ਹੈ, ਪਰ ਇਹ ਚੇਤੇ ਕਰਨੇ ਲਈ ਕਿ ਮਨ ਬਾਨੀ ਤੋਂ ਅਵਿਸ਼ਾ, ਰੂਪ ਰੇਖ ਤੋਂ ਨਯਾਰਾ ਜੋ ਸਰਬੋਪਰਾਜ ਕਰਤਾਰ ਹੈ, ਉਸ ਦਾ ਚੇਤਾ ਕਰਨਾ ਹੈ ਤੇ ਉਸ ਦਾ ਚੇਤਾ ਕਰਨੇ ਲਈ, ਉਸ ਅਗੰਮ ਤੇ ਅਗੋਚਰ ਨੂੰ ਸਿਮ੍ਰਤੀ ਵਿਚ ਲਿਆਉਣ ਲਈ ਵੀ ਉਸ ਦਾ ਗਯਾਨ ਤੇ ਗਯਾਨ ਦਾ ਪਰਸਪਰ ਵਟਾਉ ਸਟਾਉ ਨਾਮ ਬਿਨਾਂ ਨਹੀਂ ਹੋ ਸਕਦਾ, ਇਸ ਕਰਕੇ ਮਨੁੱਖ ਨੇ ਆਪਣੇ ਗਯਾਨ ਲਈ ਉਸ ਦੇ ਨਾਮ ਵੀ ਸੰਕੇਤ ਕੀਤੇ ਹਨ । ਇਹ ਨਾਮ ਦੋ ਤਰ੍ਹਾਂ ਦੇ ਹਨ : ਗੁਣ ਸੁਭਾਵ ਜੋ ਸੰਸਾਰ ਵਿਚ ਵਰਤਦੇ ਹਨ, ਉਹ ਸਭ ਕਾਲ, ਦੇਸ਼ ਦੇ ਨਮਿੱਤ ਨਾਲ ਜਕੜੇ ਪਏ ਹਨ, ਪਰ ਪਰਮੇਸ਼ਰ ਤਿੰਨਾਂ ਤੋਂ ਅਤੀਤ ਹੈ, ਇਸ ਕਰ ਕੇ ਜੋ ਮਨੁੱਖ ਖ਼ਯਾਲ ਕਰ ਸਕਦਾ ਹੈ ਕਿ ਸਦਾ ਅਟੱਲ, ਸਦਾ ਸੱਚ, ਗੁਣ, ਸੁਭਾਵ ਜੋ ਨਿਰਵਿਕਾਰਤਾ ਵਾਲੇ ਹੋਣ, ਉਹ ਈਸ਼ਵਰ ਵਿਚ ਜਾਣ ਕੇ ਉਨ੍ਹਾਂ ਨੂੰ ਹੀ ਨਾਮ ਬਣਾਂਦਾ ਹੈ। ਜਿਸ ਤਰ੍ਹਾਂ ਅਸਤੀ ਭਾਂਤੀ ਪ੍ਰੇਯ ਯਾ ਸਤਿ ਚਿਤ ਆਨੰਦ । ਪਰਮੇਸ਼ਰ ਤ੍ਰਿਕਾਲ ਅਬਾਧ ਰੂਪ ਹੈ, ਇਸ ਕਰ ਕੇ ਉਸ ਦਾ ਨਾਮ 'ਸਤਿ' ਯਾ 'ਅਸਤੀ' ਹੈ । ਉਹ ਸਦਾ ਚੇਤੰਨ ਹੈ, ਇਸ ਕਰ ਕੇ 'ਚਿਤ' ਯਾ 'ਭਾਂਤੀ' ਹੈ, ਸਦਾ ਚੇਤੰਨ, ਸਦਾ ਸਤਿ, ਸਦਾ ਹੀ ਆਨੰਦ ਪ੍ਰੇਮ ਸਰੂਪ ਹੈ ਇਸ ਕਰ ਕੇ 'ਆਨੰਦ' ਦਾ 'ਪ੍ਰੇਯ' ਹੈ । ਇਹ ਸਰੂਪ ਲਖਾਯਕ ਨਾਮ ਹੈ—ਬਾਕੀ ਨਾਮ ਕਈ ਇਕ ਲੋੜਾਂ, ਕਈ ਉਸ ਦੀ ਕ੍ਰਿਪਾਲਤਾ, ਗੁਣਾਂ, ਆਦਿਕਾਂ ਤੋਂ ਸੰਕੇਤ ਹੋਏ ਹਨ ।

ਗੁਰੂ ਜੀ ਨੇ ਸਾਰੇ ਨਾਮ ਗਿਣ ਕੇ 'ਕਿਰਤਮ ਨਾਮ' ਉਨ੍ਹਾਂ ਨੂੰ ਕਿਹਾ ਹੈ ਤੇ ਸਤਿਨਾਮ ਨੂੰ 'ਸਤਿਨਾਮ ਤੇਰਾ ਪਰਾ ਪੂਰਬਲਾ ਆਖਿਆ ਹੈ ।

ਸਿੱਟਾ ਇਹ ਕਿ ਨਾਮ ਜਿਸ ਤਰ੍ਹਾਂ ਸੰਸਾਰਕ ਪਦਾਰਥਾਂ ਵਿਚ ਚੇਤੇ ਕਰਾਂਦਾ ਹੈ, ਇਸੇ ਤਰ੍ਹਾਂ ਅਗੰਮ ਤੇ ਅਗੋਚਰ ਵਾਹਿਗੁਰੂ ਦੇ ਸਿਮਰਨ ਦਾ ਵੀ ਵਸੀਲਾ ਹੈ । ਨਾਮ ਅਰ ਸਿਮਰਨ ਪਰਮਾਰਥ ਵਿਚ ਇਕੋ ਅਰਥ ਰਖਦੇ ਹਨ । ਨਾਮ ਜਪਣਾ, ਸਿਮਰਨ ਕਰਨਾ ਹੈ । ਸਿਮਰਨ ਉਸ ਸ਼ੈ ਦਾ ਵਧੀਕ ਰਹਿੰਦਾ ਹੈ ਜੋ ਪਯਾਰੀ ਹੋਵੇ ਤੇ ਜਿਸ ਵਿਚ ਪਿਆਰ ਦੀ ਲੋੜ ਹੋਵੇ । ਤਦ ਜੋ ਉਸ ਦਾ ਵਧੀਕ ਸਿਮਰਨ ਕਰੀਏ ਤਾਂ ਧਯਾਨ ਉਸੇ ਵਿਚ ਜੁੜਨ ਲਗ ਜਾਂਦਾ ਹੈ । ਜਿਸ ਦਾ ਸਿਮਰਨ ਤੇ ਧਿਆਨ ਸਦੀਵ ਰਹੇ ਉਸ ਵਲ ਖਿੱਚ ਪੈਂਦੀ ਹੈ । ਸਦਾ ਖਿੱਚ ਜਿਸ ਵਲ ਲਗੀ ਰਹੇ ਉਸ ਵਿਚ ਹਿਤ ਯਾ ਪਿਆਰ ਯਾ ਪ੍ਰੇਮ ਲਗ ਗਿਆ, ਤੇ ਇਹ ਸੁਤੇ ਸਿਧ ਗਯਾਨ ਹੈ ਕਿ ਜਿਸ ਦੇ ਨਾਲ ਚਿਤ ਲਾਈਏ ਉਹ ਪ੍ਰਾਪਤ ਹੁੰਦੀ ਹੈ । ਐਉ ਨਾਮ ਨਾਮੀ ਦੀ ਪ੍ਰਾਪਤੀ ਹੁੰਦੀ ਹੈ ।"

"ਸਾਈਂ ਸੂਰਜ ਹੈ, ਸਾਈਂ ਦਾ ਨਾਮ ਉਸ ਸੂਰਜ ਦੀ ਧੁੱਪ, ਉਸੇ ਦਾ ਪ੍ਰਕਾਸ਼ ਹੈ । ਹਾਂ, ਨਾਮ ਚਾਨਣਾ ਹੈ ਉਸੇ ਨੂਰੋ ਨੂਰ ਦੇ ਰਸਤੇ ਦਾ । ਉਹ ਇਕ ਹੈ, ਉਸਦਾ ਨਾਮ ਇਕ ਹੈ । ਉਹ ਸਾਥੋਂ ਦੂਰ ਹੈ, ਪਰ ਨੇੜੇ ਵੀ ਹੈ, ਜਿਵੇਂ ਸੂਰਜ ਦੂਰ ਹੈ, ਪਰ ਧੁੱਪ ਨੇੜੇ ਹੈ । ਉਹ ਸੂਰਜ ਹੈ, ਨਾਮ ਧੁੱਪ ਹੈ । (ਗੁਰੂ ਨਾਨਕ ਚਮਤਕਾਰ, ਗੋਸਟਿ ਮੀਆਂ ਮਿੱਠਾ)

2. ਨਾਮ ਨਿਰਾ ਸੰਗਿਆ ਮਾਤਰਾ ਹੀ ਨਹੀਂ ਸਗੋਂ ਇਹ ਪਦ 'ਪ੍ਰਭੂ ਦੀ ਹੋਂਦ' ਲਈ ਵੀ ਵਰਤਿਆ ਗਿਆ ਹੈ । ਇਸ ਬਾਰੇ ਭਾਈ ਜੋਧ ਸਿੰਘ ਜੀ ਲਿਖਦੇ ਹਨ :—

"ਪਰ ਨਾਮ ਪਦ ਗੁਰਬਾਣੀ ਵਿਚ ਨਿਰਾ ਸੰਗਿਆ ਦੇ ਅਰਥ ਵਿਚ ਹੀ ਨਹੀਂ ਆਇਆ । ਹੇਠ ਲਿਖੇ ਗੁਰਵਾਕਾਂ ਦੀ ਵਿਚਾਰ ਸਾਨੂੰ ਨਾਮ ਦਾ ਇਕ ਹੋਰ ਅਰਥ ਵੀ ਦਰਸਾਉਂਦੀ ਹੈ ।

ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥
ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥
ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥
ਕਰਿ ਕਿਰਪਾ ਜਿਸੁ ਆਪੁਨੈ ਨਾਮਿ ਲਾਏ ॥
ਨਾਨਕ, ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫ ॥੧੬ ॥

(ਗਉੜੀ, ਸੁਖਮਨੀ, ਮ: ੫—੨੮੪)

ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ ॥
ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥
ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ ॥
ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ ॥੧੩ ॥

(ਵਾਰ ਸਾਰੰਗ, ਮ: ੪—੧੨੪੨)

ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ (ਜਪੁ, ਮ: ੧—੪)

ਨਾਮ ਤੋਂ ਮੁਰਾਦ ਇਸ ਲਈ ਇਕ ਸਰਬ-ਵਿਆਪਕ ਸ਼ਕਤੀ ਹੈ, ਜੋ ਹਰ ਥਾਂ ਭਰਪੂਰ ਹੋ ਕੇ ਘਟ ਘਟ ਨੂੰ ਠਾਰ ਰਹੀ ਹੈ ।" (ਗੁਰਮਤਿ ਨਿਰਣਯ, ਪੰਨਾ ੧੧੬-੧੧)

ਇਸੇ ਤਰ੍ਹਾਂ ਦੇ ਵਿਚਾਰ ਡਾਕਟਰ ਕਰਤਾਰ ਸਿੰਘ ਜੀ ਸੋਲਨ ਨੇ ਪ੍ਰਗਟ ਕੀਤੇ ਹਨ । ਆਪ ਲਿਖਦੇ ਹਨ :

"ਗੁਰਮਤਿ ਵਿਚ 'ਨਾਮ' ਦਾ ਅਰਥ, ਕੇਵਲ ਸੰਗਿਆ ਨਹੀਂ ਹੈ । ਇਹ ਪਦ ਗੁਰਮਤਿ ਵਿਚ ਉਸ ਸਿਰਜਨਹਾਰ, ਪਾਲਨਹਾਰ, ਸਰਬ ਸਮਰੱਥ, ਸਰਬ ਵਿਆਪਕ, ਸਦਾ ਸਥਿਰ, ਡਰ-ਰਹਿਤ, ਵੈਰ ਰਹਿਤ, ਅਮਰ-ਹੋਂਦ, ਜੂਨ ਰਹਿਤ, ਸੁਤੇ ਪਰਕਾਸ਼ ਹੋਂਦ ਲਈ ਵਰਤਿਆ ਹੈ ।" (ਗੁਰਮਤਿ ਦੇ ਮੂਲਿਕ ਸਿਧਾਂਤ, ਪੰਨਾ ੧੨)

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿਚ ਨਾਮ ਦੇ ਅਰਥ 'ਪ੍ਰਭੂ' ਤੇ 'ਉਸ ਦਾ ਹੁਕਮ' ਤੋਂ ਲਏ ਹਨ :

"ਗੁਰਬਾਣੀ ਵਿਚ 'ਨਾਮ' ਕਰਤਾਰ ਅਤੇ ਉਸਦੇ ਹੁਕਮ ਦਾ ਬੋਧਕ ਸ਼ਬਦ ਵੀ ਹੈ. । ਯਥਾ :— ਨਾਮ ਕੇ ਧਾਰੇ ਸਗਲੇ ਜੰਤ, ਨਾਮ ਕੇ ਧਾਰੇ ਖੰਡ ਬ੍ਰਹਮੰਡ ।"

(ਗਉੜੀ, ਸੁਖਮਨੀ, ਮ: ੫—੨੮੪)

ਉਪ੍ਰੋਕਤ ਵਿਚਾਰਾਂ ਨੂੰ ਵਿਆਖਿਆ ਸਹਿਤ ਦ੍ਰਿੜ ਕਰਾਉਂਦਿਆਂ ਹੋਇਆਂ ਭਾਈ ਸਾਹਿਬ ਡਾ: ਵੀਰ ਸਿੰਘ ਜੀ ਲਿਖਦੇ ਹਨ :

"ਅਕਾਲ ਪੁਰਖ ਆਪ 'ਸੱਤਯ' ਹੈ । ਮਾਨੁਖ ਸਰੀਰ ਵਿਚ ਜੋ ਸ਼ੁਧ ਚੇਤੰਨ ਹੈ, ਉਸ ਦੀ ਅੰਸ਼ ਹੈ :— ਕਹੁ ਕਬੀਰ, ਇਹੁ ਰਾਮ ਕੀ ਅੰਸੁ ॥ (ਪੰਨਾ ੮੭੧) (ਗੌਂਡ, ਕਬੀਰ ਜੀ)

ਜੈਸੇ ਉਹ ਅੰਸ਼ੀ-ਪਰਮਾਤਮਾ ਆਪ ਅਮਰ ਅਰਥਾਤ ਅਮਿੱਟ ਹੈ, ਤਿਵੇਂ ਇਹ ਅੰਸ਼ ਅਮਿਟ ਅਰਥਾਤ ਅਮਰ ਹੈ । 'ਸੱਤਯ' ਅੰਸ਼ੀ ਦੀ ਅੰਸ਼ ਸੱਤਯ ਹੈ, ਨਾਮ ਗੁਰਬਾਣੀ ਅਨੁਸਾਰ ਦੋਹਾਂ ਦਾ ਮੇਲਣਹਾਰ, ਦੋਹਾਂ ਦੇ ਵਿਚਾਲੇ ਮੇਲਣਹਾਰ ਸੱਤਯਾ ਹੈ । ਦੋ ਸੱਤਯ, ਵਸਤੂਆਂ ਦੀ ਮੇਲਣਹਾਰ ਵਸਤੂ ਸੱਤਯ ਦੇ ਸਿਵਾ ਹੋਰ ਕੀ ਹੋ ਸਕਦੀ ਹੈ ?

ਗੁਰਬਾਣੀ ਅਨੁਸਾਰ ਵਾਹਿਗੁਰੂ ਜੀ ਆਖਦੇ ਹਨ ਕਿ ਮੈਂ ਨਾਮ ਦੇ ਵਿਚ ਆਪ ਵਸਦਾ ਹਾਂ: **ਨਾਵੈ ਅੰਦਰਿ ਹਉ ਵਸਾ, ਨਾਉ ਵਸੈ ਮਨਿ ਆਇ ॥੫॥੪॥**

(ਸਿਰੀ ਰਾਗੁ, ਮ:੧,ਅਸਪਟਦੀ-੫੫)

ਫਿਰ ਗੁਰੂ ਜੀ ਨੇ ਫੁਰਮਾਇਆ ਹੈ :—

**ਹਰਿ ਸਿਮਰਨ ਮਹਿ ਆਪਿ, ਨਿਰੰਕਾਰਾ ॥੮॥੧॥** (ਪੰਨਾ ੨੬੩, ਸੁਖਮਨੀ)

ਜਿਸ ਤਰ੍ਹਾਂ ਗੁਰਬਾਣੀ ਨੇ ਨਿਰੰਕਾਰ ਨੂੰ ਨਿਰੰਜਨ, ਅਗੰਮ, ਅਗੋਚਰ ਤੇ ਅਲੱਖ ਆਦਿ ਵਿਸ਼ੇਸ਼ਣਾਂ ਨਾਲ ਯਾਦ ਕੀਤਾ ਹੈ, ਇਸੀ ਤਰ੍ਹਾਂ 'ਨਾਮ' ਨੂੰ ਭੀ ਕੀਤਾ ਹੈ, ਯਥਾ :—

**ਨਾਮੁ ਨਿਰੰਜਨੁ ਅਗਮੁ ਅਗੋਚਰੁ, ਸਤਿਗੁਰਿ ਦੀਆ ਬੁਝਾਏ ॥੪॥੪॥**

(ਵਡਹੰਸ, ਮ: ੩, ਛੰਤ—੫੮੫)

ਫੇਰ ਫ਼ੁਰਮਾਇਆ ਹੈ :

**"ਨਾਮੁ ਨਿਰੰਜਨ ਅਲਖੁ ਹੈ..............ਹਿਰਦੈ ਦੇਇ ਦਿਖਾਈ ॥" ੧੩ ॥**

(ਵਾਰ ਸਾਰੰਗ ਮ : ੪ ਪੰਨਾ ੧੨੪੨)

ਪਹਿਲੀ ਤੁਕ ਵਿਚ ਕਿਹਾ ਸੀ ਕਿ ਨਾਮ ਨਿਰੰਜਨ ਹੈ, ਅਗਮ ਹੈ, ਅਗੋਚਰ ਹੈ । ਇਨ੍ਹਾਂ ਤੁਕਾਂ ਵਿਚ ਦਸਿਆ ਹੈ ਕਿ ਨਿਰੰਜਨ ਦਾ ਨਾਮ, ਪਰਮਾਤਮਾ ਦੇਵ ਦੀ ਤਰ੍ਹਾਂ ਅਲੱਖ ਹੈ, ਫੇਰ ਉਹ ਸਭ ਥਾਂ ਪਰਮਾਤਮਾ ਦੀ ਤਰ੍ਹਾਂ ਵਿਆਪਕ ਹੈ, ਇਕ ਦੇਸ਼ੀ ਨਹੀਂ । ਵਿਆਪਕ ਹੋਣ ਕਰਕੇ ਸਭ ਦੇ ਨਾਲ ਹੈ । ਫੇਰ ਉਹ ਸਰਬ ਵਿਆਪਕ ਹੋਣ ਕਰਕੇ ਸਭ ਦੇ ਹਿਰਦੇ ਵਿਚ ਹੈ, ਜੋ ਪੂਰਾ ਗੁਰੂ ਜਗਿਆਸੂ ਦੇ ਹਿਰਦੇ ਵਿਚ ਵੱਸ ਰਿਹਾ ਦਿਖਾ ਦੇਂਦਾ ਹੈ । ਫਿਰ ਫ਼ੁਰਮਾਉਂਦੇ ਹਨ —

**ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥੨॥੫॥੬॥** (ਮਾਝ, ਮ: ੩, ਅਸ਼ਟਪਦੀਆਂ—੧੧੨)

ਇਨ੍ਹਾਂ ਪ੍ਰਮਾਣਾਂ ਦੀ ਵੀਚਾਰ ਤੋਂ ਸਿੱਧ ਹੁੰਦਾ ਹੈ ਕਿ ਨਾਮ ਵਾਹਿਗੁਰੂ ਜੀ ਨਾਲ ਅਭੇਦ ਉਸ ਦੀ ਕੋਈ ਆਪਣੀ ਕਲਾ, ਵਿਆਪਕ ਵਸਤੂ ਹੈ । ਉਸੇ ਵਾਂਗੂ ਮਾਇਆ-ਰਹਿਤ ਹੈ ਤੇ ਉਸੇ ਵਾਂਗੂੰ ਹੀ ਅਲੱਖ ਹੈ ।" (ਗੁਰਮਤਿ ਨਾਮ, ਪੰਨਾ ੨੪—੨੫)

ਜਿਹੜੀ ਵੀਚਾਰ ਅਸੀਂ ਹੁਣ ਤੱਕ ਕਰ ਚੁਕੇ ਹਾਂ, ਉਸ ਤੋਂ ਸਪੱਸ਼ਟ ਹੁੰਦਾ ਹੈ ਕਿ ਨਾਮ ਤੋਂ ਭਾਵ ਹੈ (i) ਪ੍ਰਭੂ ਦਾ ਨਾਮ, ਅਥਵਾ ਪ੍ਰਭੂ ਦੀ ਪਹਿਚਾਣ ਜੋ ਉਸਦੇ ਗੁਣਾਂ ਤੋਂ ਹੁੰਦੀ ਹੈ । (ਇਨ੍ਹਾਂ ਗੁਣਾਂ ਦਾ ਵਿਸਥਾਰ ਗੁਰਬਾਣੀ ਵਿਚ ਕੀਤਾ ਗਿਆ ਹੈ) । (ii) ਪ੍ਰਭੂ ਦੀ ਹੋਂਦ, ਅਥਵਾ ਇਕ ਸਰਬ ਵਿਆਪਕ ਸ਼ਕਤੀ ਜੋ ਦਿਸਦੇ ਤੇ ਅਣਦਿਸਦੇ ਬ੍ਰਹਿਮੰਡਾਂ ਦੀ ਕਾਰ ਚਲਾ ਰਹੀ ਹੈ । ਹੁਣ ਅਸੀਂ 'ਨਾਮ-ਸਿਮਰਨ' ਅਥਵਾ 'ਨਾਮ-ਜਪਣ' ਦੇ ਅਰਥਾਂ ਉਪਰ ਵਿਚਾਰ ਕਰਨੀ ਹੈ ।

# ਨਾਮ ਸਿਮਰਨ ਅਥਵਾ ਨਾਮ-ਜਪਣ ਦਾ ਭਾਵ

'ਨਾਮ-ਸਿਮਰਨ' ਦੀ ਵਿਖਾਇਆ ਕਰਦੇ ਹੋਇਆਂ ਡਾ: ਭਾਈ ਵੀਰ ਸਿੰਘ ਜੀ ਲਿਖਦੇ ਹਨ :

"ਸਭ ਤੋਂ ਵੱਡਾ ਕਰਮ ਹੈ 'ਨਾਮ', ਪਿਆਰ ਨਾਲ, ਪਿਆਰ ਭਰੀ ਯਾਦ ਨਾਲ ਹਰ ਵੇਲੇ ਆਪਣੇ ਪਿਤਾ ਪਰਮੇਸੁਰ ਨਾਲ ਲਗੇ ਰਹਿਣਾ। ਜਿਸ ਤਰ੍ਹਾਂ ਬੱਚਾ ਮਾਂ ਦੀ ਗੋਦ ਵਿਚ ਪਿਆ ਹੁੰਦਾ ਹੈ, ਇਸੇ ਤਰ੍ਹਾਂ ਪਰਮ-ਗੋਦ ਵਿਚ ਪਏ ਰਹਿਣਾ। ਜਗਤ ਦੇ ਕੰਮ ਕਰਨੇ, ਪਰ ਗੋਦ ਵਿਚੋਂ ਨਿਕਲਕੇ ਨਾ, ਗੋਦੀ ਆਸਰੇ ਰਹਿ ਕੇ ਕਰਨੇ, ਇਹ ਨਾਮ ਹੈ। ਮਨ ਦਾ ਇੱਕ ਝੁਕਾਉ ਪਾਰਬ੍ਰਹਮ ਵਲ ਪਿਆ ਰਹੇ ਤੇ ਇੱਕ ਕੰਮਾਂ ਕਾਜਾਂ ਵੱਲ।"

(ਪੁਸਤਕ ਬਾਬਾ ਨੌਧ ਸਿੰਘ, ੧੪੬-੧੪੭)

"ਨਾਮ ਨਾਲ ਹੁੰਦਾ ਹੈ ਨਾਮੀ ਵਲ ਰੁੱਖ। ਹਾਂ, ਨਾਮ ਪਿਆਰ ਪਾਉਂਦਾ ਹੈ ਉਸ ਨਾਲ ਜਿਸ ਦਾ ਨਾਮ ਜਪਦੇ ਹਾਂ। ਨਾਮ ਪਿਆਰੇ ਦਾ ਨਾਮ ਹੈ, ਨਾਮ-ਜਪ ਨਾਲ ਪਿਆਰਾ ਯਾਦ ਵਿਚ ਵਸਦਾ ਹੈ। ਯਾਦ ਵਿਚ ਵਸਾਉਣੇ ਨੂੰ ਸਿਮਰਨ ਕਹੀਦਾ ਹੈ। 'ਸਿਮਰਨ' ਅਰਥਾਤ 'ਯਾਦ' ਪਿਆਰੇ ਦਾ ਪ੍ਰੇਮ ਹੈ। ਪ੍ਰੇਮ ਮੇਲਣਹਾਰ ਹੈ—ਜੀਵ ਨੂੰ ਈਸ਼ਵਰ ਨਾਲ, ਪ੍ਰੇਮੀ ਨੂੰ ਪਿਆਰੇ ਨਾਲ, ਆਨੰਦ ਸਰੂਪ ਵਾਹਿਗੁਰੂ ਨਾਲ।"

[ਗੁਰੂ ਨਾਨਕ ਚਮਤਕਾਰ, ਭਾਈ ਭਗੀਰਥ]

"ਅੰਦਰਲੇ ਨੂੰ ਚਰਨ ਸ਼ਰਨ ਰਖੋ, ਸ਼ਰਨ ਸੰਭਾਲੋ ਸ਼ਰਨ ਤੋ ਦੂਰ ਨਾ ਜਾਉ। ਸ਼ਰਨ ਦਾ ਅਭਿਆਸ ਨਾਮ ਹੈ, ਨਿਰੰਤਰ ਨਾਮ ਵਿਚ ਵਸੋ।"

(ਗੁਰੂ ਨਾਨਕ ਚਮਤਕਾਰ, ਨੂਰ ਸ਼ਾਹ ਨਿਸਤਾਰਾ)

"ਨ । ਵਿਦਿਆ ਹੈ, ਨਾਮ ਪਰਮੇਸ਼ਰ ਦਾ ਨਾਉਂ ਹੈ, ਨਾਮ ਪਰਮੇਸ਼ਰ ਦੇ ਗੁਣਾਂ ਦਾ ਸਰੋਵਰ ਹੈ, ਨਾਮ ਉਸਦਾ ਸਰੂਪ ਹੈ। (**ਨਾਉ ਪੂਜੀਐ, ਨਾਉ ਮੰਨੀਐ, ਅਖੰਡੁ ਸਦਾ ਸਚੁ ਸੋਇ ॥**) ਆਪੇ ਨੂੰ ਸਾਈਂ ਨਾਲ ਲਾਈ ਰਖਣਾ ਨਾਮ (ਸਿਮਰਨ) ਹੈ; ਨਾਲ ਲਗੇ ਰਹਿ ਕੇ ਰੰਗ ਤੇ ਰਸ ਵਿਚ ਜੀਉਣਾ ਨਾਮ ਹੈ (**ਨਾਨਕ ਨਾਮੁ ਨ ਛੋਡੈ, ਸਾ ਧਨ ਨਾਮਿ ਸਹਜਿ ਸਮਾਣੀਆ**)। ਨਾਮ ਜੋ ਕਿਛੁ ਕਿਹਾ ਹੈ, ਅਜੇ ਹੋਰ ਹੈ। ਨਾਮ ਇਕ ਤਿਆਰੀ ਤੇ ਯਤਨ ਹੈ ਜੋ ਸ਼ੁਭ ਕਰਮਾਂ ਤੋਂ ਉਪਰਲਾ ਸਾਧਨ ਤੇ ਦਰਜਾ ਹੈ। ਆਪਣੇ ਆਪ ਨੂੰ ਸਾਈਂ ਦੇ ਅਸਰ ਹੇਠ ਲਿਆਉਣਾ ਨਾਮ (ਜਪਣਾ) ਹੈ। ਜਿਵੇਂ ਪਾਲ਼ਾ ਲਗਦੇ ਸਰੀਰ ਨੂੰ ਸੂਰਜ ਦੇ ਸਨਮੁਖ ਕਰਨਾ ਪਾਲ਼ੇ ਨੂੰ ਹਰਨਾ ਹੈ, ਤਿਵੇਂ ਅਵਗੁਣੀ ਭਰਪੂਰ ਮਨ ਨੂੰ ਸਾਈਂ ਦੇ ਸਨਮੁਖ ਚਰਨਾਂ ਤੇ ਕਰੀ ਰਖਣਾ ਮਨ ਦੇ ਅਵਗੁਣਾ ਨੂੰ ਹਰ ਲੈਣਾ ਹੈ ਤੇ ਇਹ ਮਨ ਨੂੰ ਸਾਈਂ ਦੇ ਅਸਰਾਂ ਲਈ ਉਸਦੇ ਸਨਮੁਖ ਰਖਣਾ ਤੇ ਕਰੀ ਰਖਣਾ, ਇਹ ਰੁੱਖ, ਇਹ ਝੁਕਾਉ, ਇਹ ਯਾਦ, ਇਹ ਯਤਨ ਸਭ ਨਾਮ (ਸਿਮਰਨ) ਹੈ।

ਸਿਮਰਨ ਨਾਲ ਸਾਡਾ ਮਨ ਸਾਈਂ ਦੀ ਹੋਂਦ ਦੇ ਸੰਸਕਾਰ, ਅੰਦਰਲੇ-ਸੰਸਕਾਰਾਂ ਵਾਲੇ ਮਨ ਵਿਚ ਲੈ ਜਾਏਗਾ, ਇਉਂ ਅੰਦਰਲਾ ਘਟ (ਹਿਰਦਾ) 'ਸਾਈਂ ਦੀ ਹੋਂਦ' ਦੇ ਭਾਵ ਨਾਲ ਭਰ ਜਾਏਗਾ। ਉਸ ਦਾ ਸਰੂਪ 'ਸਤਿ' ਹੈ, ਸੋ ਇਸ ਤਰ੍ਹਾਂ ਉਸ ਦਾ ਸਤਿ-ਸਰੂਪ ਅੰਦਰ ਵੱਸ ਜਾਏਗਾ, ਉਹ ਸਾਈਂ ਸਰਬ ਗੁਣਾਂ ਦਾ ਸੋਮਾਂ ਹੈ, ਨੇਕੀ ਸੁਧੀ ਤੇ ਨੇਕੀ ਸਾਰੀ ਹੈ, ਉਸ

ਦੀ ਛੋਹ ਸਾਰੇ ਅਵਗੁਣਾਂ ਨੂੰ ਦੂਰ ਕਰਦੀ ਹੈ । ਜਿਵੇਂ ਸੂਰਜ ਦਾ ਪਰਕਾਸ਼ ਅੰਧਕਾਰ ਨੂੰ ਮਾਰਦਾ ਹੈ, ਤਿਵੇਂ ਉਸ ਦੇ ਅੰਦਰ ਵੱਸ ਜਾਣ ਨਾਲ ਸਭ ਅਵਗੁਣ ਦੂਰ ਹੋ ਕੇ ਗੁਣ ਭਰ ਜਾਣਗੇ, ਫੇਰ ਆਪਾ ਆਪੇ ਸ਼ੁਧ ਹੋ ਜਾਏਗਾ ਤੇ ਆਪਣੇ ਕਰਤਾਰ ਨਾਲ ਮਿਲ ਜਾਏਗਾ ।" (ਗੁਰੂ ਨਾਨਕ ਚਮਤਕਾਰ, ਭਾ: ਝੰਡਾ ਜੀ)

'ਸਿਮਰਨ' ਦੇ ਅਰਥਾਂ ਅਤੇ 'ਸਿਮਰਨ ਦੀ ਲੋੜ' ਬਾਰੇ ਪ੍ਰੋਫੈਸਰ ਡਾ: ਸਾਹਿਬ ਸਿੰਘ ਜੀ ਨੇ ਬਹੁਤ ਸੁਖੈਨ ਢੰਗ ਨਾਲ ਚਾਨਣਾ ਪਾਇਆ ਹੈ ।ਆਪ ਲਿਖਦੇ ਹਨ :—

"ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਇਹ ਸਾਰਾ ਦਿੱਸਦਾ ਅਣਦਿੱਸਦਾ ਜਗਤ ਪਰਮਾਤਮਾ ਦੇ ਆਪੇ ਦਾ ਪਰਕਾਸ਼ ਹੈ, ਤੇ ਇਸ ਵਿਚ ਉਹ ਆਪ ਹੀ ਬੈਠਾ ਕਈ ਤਰ੍ਹਾਂ ਦੇ ਕੌਤਕ ਕਰ ਰਿਹਾ ਹੈ —

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥੧॥** (ਪੰਨਾ ੪੬੩)

ਸੋ, ਜਗਤ ਦੇ ਸਾਰੇ ਜੀਅ-ਜੰਤੂ ਪਰਮਾਤਮਾ ਦੀ ਅੰਸ਼ ਹਨ, ਜੀਵਾਂ ਦਾ ਅਸਲਾ ਉਹੀ ਹੈ ਜੋ ਪਰਮਾਤਮਾ ਦਾ ਹੈ ।ਗੁਰੂ ਅਮਰਦਾਸ ਜੀ ਆਖਦੇ ਹਨ —

**ਮਨ, ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥** (ਪੰਨਾ ੫੫੧,ਆਸਾ,ਮ: ੩)

ਪਰ, ਪਰਮਾਤਮਾ ਤੇ ਜੀਵਾਤਮਾ ਦੋਹਾਂ ਦਾ ਇੱਕੋ ਅਸਲਾ ਹੁੰਦਿਆਂ ਭੀ ਦੋਹਾਂ ਦੇ ਵਿਚ ਬੇਅੰਤ ਫ਼ਰਕ ਹੈ । ਸਮੁੰਦਰ ਪਾਣੀ ਦਾ ਇਕ ਅਥਾਹ ਇਕੱਠ ਹੈ; ਇਸ ਸਾਰੇ ਸਮੁੰਦਰ ਦੇ ਟਾਕਰੇ ਤੇ ਸਮੁੰਦਰ ਦੇ ਪਾਣੀ ਦੀ ਇਕ ਬੂੰਦ ਦੀ ਕੋਈ ਪਾਇਆਂ ਨਹੀਂ ਗਿਣੀ ਜਾ ਸਕਦੀ । ਸਮੁੰਦਰ ਬੇਅੰਤ ਵੱਡਾ ਹੈ; ਨਿੱਕੀ ਜਿਹੀ ਬੂੰਦ ਉਸ ਸਮੁੰਦਰ ਦੇ ਸਾਹਮਣੇ ਕੁਝ ਭੀ ਨਹੀਂ । ਪਰ ਜਿਵੇਂ ਸਮੁੰਦਰ ਦੇ ਬੇਅੰਤ ਪਾਣੀਆਂ ਦਾ ਅਸਲਾ ਹਾਈਡਰੋਜਨ ਤੇ ਆਕਸੀਜਨ ਹੈ, ਤਿਵੇਂ ਇਕ ਬੂੰਦ ਦਾ ਅਸਲਾ ਭੀ ਹਾਈਡਰੋਜਨ ਤੇ ਆਕਸੀਜਨ ਹੀ ਹੈ ।

ਦਰਿਆ ਦਾ ਵਗਦਾ ਪਾਣੀ ਸੁਅੱਛ ਤੇ ਸਾਫ਼ ਹੁੰਦਾ ਹੈ । ਪਰ ਜਦੋਂ ਹੜ੍ਹ ਆਦਿਕ ਦੇ ਕਾਰਨ ਕੁਝ ਪਾਣੀ ਕੰਢਿਆਂ ਤੋਂ ਉਛਲ ਕੇ ਲਾਗੇ ਹੀ ਕਿਸੇ ਛੱਪੜ ਟੋਏ ਵਿਚ ਪੈ ਜਾਂਦਾ ਹੈ ਤੇ ਉਸ ਦਾ ਸੰਬੰਧ ਦਰਿਆ ਨਾਲੋਂ ਟੁੱਟ ਜਾਂਦਾ ਹੈ, ਤਾਂ ਕੁਝ ਸਮਾਂ ਪਾ ਕੇ ਛੱਪੜ ਦੇ ਉਸ ਖਲੋਤੇ ਪਾਣੀ ਵਿਚ ਮੱਛਰ ਆਦਿਕ ਤੇ ਹੋਰ ਕਈ ਕਿਸਮਾਂ ਦੇ ਕੀੜੇ ਪੈਦਾ ਹੋ ਜਾਂਦੇ ਹਨ । ਉਸ ਪਾਣੀ ਵਿਚੋਂ ਦੁਰਗੰਧ ਭੀ ਆਉਣ ਲੱਗ ਪੈਂਦੀ ਹੈ । ਕਿਰਮ-ਮਾਰ ਦਵਾਈਆਂ ਵਰਤਿਆਂ ਭੀ ਪਾਣੀ ਦਾ ਇਹ ਰੋਗ ਥੋੜ੍ਹੇ ਚਿਰ ਲਈ ਹੀ ਹਟਦਾ ਹੈ, ਰੋਗ ਜੜ੍ਹਾਂ ਤੋਂ ਨਹੀਂ ਜਾਂਦਾ ।

ਛੱਪੜ ਦੇ ਪਾਣੀ ਦਾ ਅਸਲੀ ਰੋਗ ਹੈ ਦਰਿਆ ਤੋਂ ਵਿਛੋੜਾ । ਇਸ ਵਿਛੜੇ ਹੋਏ ਪਾਣੀ ਨੂੰ ਮੁੜ ਦਰਿਆ ਵਿਚ ਮਿਲਾ ਦਿਉ, ਇਸ ਦੀ ਦੁਰਗੰਧ ਤੇ ਇਸ ਦੇ ਕਿਰਮ ਸਭ ਨਾਸ਼ ਹੋ ਜਾਂਦੇ ਹਨ । ਇਹੀ ਹਾਲ ਹੈ ਜੀਵਾਤਮਾ ਦਾ ।

ਸਤਿਗੁਰੂ ਨਾਨਕ ਦੇਵ ਜੀ ਇਕ ਸੁੰਦਰ ਦ੍ਰਿਸ਼ਟਾਂਤ ਦੇ ਕੇ ਜੀਵਾਤਮਾ ਦੀ ਇਕ ਤਰਸ-ਭਰੀ ਹਾਲਤ ਦਾ ਜ਼ਿਕਰ ਕਰਦੇ ਹਨ । ਇਕ ਸਰੋਵਰ ਵਿਚ ਸੋਹਣੇ ਕੌਲ ਫੁੱਲ ਉੱਗੇ ਹੋਏ ਹਨ । ਉਹਨਾਂ ਦੇ ਹਰੇ ਚੌੜੇ ਪੱਤਰ ਪਾਣੀ ਦੀ ਹਿੱਕ ਉਤੇ ਤਾਰੀਆਂ ਲਾਂਦੇ ਹਨ, ਤੇ

ਸੁਨਹਿਰੀ ਫੁੱਲ ਹਵਾ ਦੇ ਮੱਠੇ ਝੋਕਿਆਂ ਨਾਲ ਹੁਲਾਰੇ ਲੈਂਦੇ ਹਨ । ਪਰ ਇਹ ਮੌਜ ਉਤਨਾ ਚਿਰ ਹੀ ਹੈ ਜਦ ਤਕ ਸਰੋਵਰ ਵਿਚ ਕਿਸੇ ਸੋਮੇ ਜਾਂ ਨਦੀ ਆਦਿਕ ਤੋਂ ਪਾਣੀ ਮਿਲ ਰਿਹਾ ਹੈ । ਪਾਣੀ ਤੋਂ ਵਿਛੋੜਾ ਪੈਂਦਿਆਂ ਹੀ ਸਰੋਵਰ ਦਾ ਆਪਣਾ ਜੁੱਸਾ ਕਾਲਾ ਹੋ ਜਾਂਦਾ ਹੈ, ਤੇ ਉਹ ਕੌਲ ਫੁੱਲ ਭੀ ਸੜ ਕੇ ਸੁਆਹ ਹੋ ਜਾਂਦੇ ਹਨ । ਹਰਿਆਵਲ ਤੋਂ ਇਸ ਸੜੀ ਹੋਈ ਹਾਲਤ ਵਿਚ ਅੱਪੜੇ ਪੱਬਰ ਹੋਏ ਪਦਮਾਕਰ (ਸਰੋਵਰ) ਤੋਂ ਉਸ ਦੀ ਸੜਿਆਂਦ ਦਾ ਕਾਰਨ ਪੁੱਛਦੇ ਹਨ, ਤੇ ਉਹ ਅੱਗੋਂ ਉੱਤਰ ਦੇਂਦਾ ਹੈ ਕਿ ਜਿਸ ਪਾਣੀ ਦੀ ਬਰਕਤ ਨਾਲ ਮੇਰਾ ਸਰੀਰ ਟਹਿਕਿਆ ਹੋਇਆ ਸੀ, ਮੇਰੇ ਅੰਦਰ ਹਰਿਆਵਲ ਸੀ ਤੇ ਕੌਲ ਫੁੱਲ ਨਾਚ ਕਰ ਰਹੇ ਸਨ, ਉਸ ਨਾਲੋਂ ਮੇਰਾ ਵਿਛੋੜਾ ਹੋ ਗਿਆ ਹੈ, ਬੱਸ ! ਆਪਣੀ ਸੜਿਆਂਦ ਦਾ ਕਾਰਨ ਮੈਨੂੰ ਇਹ ਵਿਛੋੜਾ ਹੀ ਜਾਪਦਾ ਹੈ :—

**ਪਬੰਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ ॥**
**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ, ਨਾਨਕ ਮੈ ਤਨਿ ਭੰਗੁ ॥**
**ਜਾਣਾ, ਪਾਣੀ ਨਾ ਲਹਾਂ, ਜੈ ਸੇਤੀ ਮੇਰਾ ਸੰਗੁ ॥**
**ਜਿਤੁ ਡਿਠੈ ਤਨੁ ਪਰਫੁੜੈ, ਚੜੈ ਚਵਗਣਿ ਵੰਨੁ ॥ ੩੦ ॥**

[ਸਲੋਕ, ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨]

ਕਈ ਅੰਞਾਣ ਅੱਲ੍ਹੜ ਗੱਭਰੂ ਕਾਹਲੀ ਵਿਚ ਕਹਿ ਦਿਆ ਕਰਦੇ ਹਨ ਕਿ ਜੇ ਕੋਈ ਮਨੁੱਖ ਕਿਸੇ ਦੂਜੇ ਮਨੁੱਖ ਦੀ ਖ਼ੁਸ਼ਾਮਦ ਕਰੇ ਤਾਂ ਲੋਕ ਉਸ ਨੂੰ ਚੰਗਾ ਨਹੀਂ ਸਮਝਦੇ; ਪਰਮਾਤਮਾ ਦੀ ਵਡਿਆਈ ਕਰਨਾ ਭੀ ਪਰਮਾਤਮਾ ਦੀ ਖ਼ੁਸ਼ਾਮਦ ਹੈ । ਫਿਰ ਇਹ ਕਿਵੇਂ ਚੰਗੀ ਗੱਲ ਕਹੀ ਜਾ ਸਕਦੀ ਹੈ ?

ਅਸੀ ਉੱਪਰ ਵੇਖ ਚੁਕੇ ਹਾਂ ਕਿ ਪਰਮਾਤਮਾ ਤੇ ਜੀਵਾਤਮਾ ਦਾ ਅਸਲਾ ਇਕੋ ਹੀ ਹੈ । ਜੀਵ ਨੇ ਕਿਸੇ 'ਦੂਜੇ' ਦੀ 'ਖ਼ੁਸ਼ਾਮਦ' ਨਹੀਂ ਕਰਨੀ । ਆਪਣੀ ਨਿੱਕੀ ਜਿਹੀ 'ਸੁਰਤਿ' ਨੂੰ ਇਸ ਨੇ ਸਰਬ-ਵਿਆਪਕ 'ਸੁਰਤਿ' ਵਿਚ ਜੋੜਨਾ ਹੈ, ਆਪਣੇ ਨਿੱਕੇ ਜਿਹੇ ਮਨ ਨੂੰ ਇਸ ਨੇ ਸਰਬ-ਵਿਆਪਕ ਮਨ ਵਿਚ ਇਕ-ਮਿਕ ਕਰਨਾ ਹੈ, ਆਪਣੀ ਨਿੱਕੀ ਜਿਹੀ ਜਿੰਦ ਨੂੰ ਇਸ ਨੇ ਸਰਬ-ਵਿਆਪਕ ਜਿੰਦ ਵਿਚ ਚੁੱਭੀ ਲੁਆਣੀ ਹੈ । ਇਸੇ ਦਾ ਨਾਮ 'ਸਿਮਰਨ' ਹੈ । ਸਿਮਰਨ ਦਾ ਅਰਥ ਹੈ 'ਯਾਦ ਕਰਨਾ, ਯਾਦ ਰੱਖਣਾ' ਉਸ ਸਰਬ-ਵਿਆਪਕ ਜੋਤਿ ਨੂੰ ਹਰ ਥਾਂ ਪਸਰੀ ਜਾਣ ਕੇ ਉਸ ਨੂੰ 'ਤੂੰ ਹੈਂ ਤੂੰ' ਆਖ਼ਦੇ ਰਹਿਣਾ ਉਸ ਦਾ 'ਸਿਮਰਨ' ਹੈ । ਸ਼ਬਦ ਦੀ ਰਾਹੀਂ ਉਸ ਦੀਆਂ ਸਿਫ਼ਤਾਂ ਪੜ੍ਹਨੀਆਂ ਗਾਣੀਆਂ ਭੀ ਉਸ ਦਾ ਸਿਮਰਨ ਹੈ ।

ਪਰਮਾਤਮਾ ਦੇ ਗੁਣ ਗਾਣੇ ਉਸ ਦੀ ਖ਼ੁਸ਼ਾਮਦ ਨਹੀਂ ਹੈ । ਉਹ ਬੇਅੰਤ ਗੁਣਾਂ ਦਾ ਮਾਲਕ ਹੈ, ਮਨੁੱਖ ਉਸ ਦੇ ਸਾਰੇ ਗੁਣ ਦਸ ਵੀ ਨਹੀਂ ਸਕਦਾ । ਅਜਿਹਾ ਉੱਦਮ ਤਾਂ ਇਉਂ ਹੈ ਜਿਵੇਂ ਕੋਈ ਬੰਦਾ ਕਿਸੇ ਸੁਲਤਾਨ ਨੂੰ ਮੀਆਂ ਜੀ ਆਖ ਕੇ ਖ਼ੁਸ਼ ਕਰਨਾ ਚਾਹੇ । ਜੀਵ ਨੇ ਪਰਮਾਤਮਾ ਦੇ ਗੁਣ ਸਿਰਫ਼ ਇਸ ਵਾਸਤੇ ਗਾਣੇ ਹਨ ਕਿ ਗੁਣ ਗਾਂਦਾ ਇਹ ਗੁਣਾਂ ਦੇ ਮਾਲਕ ਵਿਚ ਲੀਨ ਹੋ ਜਾਏ । ਕਿਸੇ ਪਿੰਡ ਕੋਈ ਓਪਰਾ ਕੁੱਤਾ ਆ ਜਾਏ, ਤਾਂ ਉਸ ਪਿੰਡ ਦੇ ਸਾਰੇ ਕੁੱਤੇ ਰਲ ਕੇ ਉਸ ਓਪਰੇ ਕੁੱਤੇ ਨੂੰ ਭੌਂਕਦੇ ਹਨ ਤੇ ਵੱਢਣ ਪੈਂਦੇ ਹਨ । ਉਹ ਵਿਚਾਰਾ ਸਹਿਮਿਆ ਹੋਇਆ ਸੁੰਗੜ ਕੇ ਮਾੜੀਆਂ ਜਿਹੀਆਂ ਦੰਦੀਆਂ ਕੱਢ ਕੇ ਆਪਣਾ

ਆਪ ਬਚਾਣ ਲਈ ਹੌਲੀ ਹੌਲੀ ਭੌਂਕਦਾ ਹੈ । ਇਹ ਜਗਤ ਜੀਵ ਲਈ ਇਕ ਓਪਰਾ ਦੇਸ ਹੈ, ਜਿਥੇ ਆਏ ਨੂੰ ਇਥੋਂ ਦੇ ਅਨੇਕਾਂ ਵਿਕਾਰ-ਕੁੱਤੇ ਵੱਢਣ ਪੈ ਰਹੇ ਹਨ । ਬੱਸ ਇਹਨਾਂ ਤੋਂ ਆਪਣਾ ਆਪ ਬਚਾਣ ਲਈ ਇਸ ਨੇ ਇਉਂ ਅਖਦੇ ਰਹਿਣਾ ਹੈ :—

ਤੂ ਸੁਲਤਾਨੁ, ਕਹਾ ਹਉ ਮੀਆ, ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ ॥੧॥
ਤੇਰੇ ਗੁਣ ਗਾਵਾ, ਦੇਹਿ ਬੁਝਾਈ ॥
ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥
ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ ॥
ਤੇਰਾ ਅੰਤੁ ਨਾ ਜਾਣਾ ਮੇਰੇ ਸਾਹਿਬ, ਮੈ ਅੰਧੁਲੇ ਕਿਆ ਚਤੁਰਾਈ ॥੨॥
ਕਿਆ ਹਉ ਕਥੀ, ਕਥੇ ਕਥਿ ਦੇਖਾ, ਮੈ ਅਕਥੁ ਨ ਕਥਨਾ ਜਾਈ ॥
ਜੋ ਤੁਧੁ ਭਾਵੈ ਸੋਈ ਆਖਾ, ਤਿਲੁ ਤੇਰੀ ਵਡਿਆਈ ॥੩॥
ਏਤੇ ਕੂਕਰ, ਹਉ ਬੇਗਾਨਾ, ਭਉਕਾ ਇਸੁ ਤਨ ਤਾਈ ॥
ਭਗਤਿ ਹੀਣੁ ਨਾਨਕੁ ਜੇ ਹੋਇਗਾ, ਤਾ ਖਸਮੈ ਨਾਉ ਨ ਜਾਈ ॥੪॥੧॥

(ਬਿਲਾਵਲੁ, ਮਹਲਾ ੧ - ੭੯੫)

ਅਰਥ :— ਹੇ ਰਜ਼ਾ ਦੇ ਮਾਲਕ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ । ਮੈਨੂੰ (ਅਜਿਹੀ ਸਮਝ ਬਖ਼ਸ਼ ਕਿ ਮੈਂ ਤੇਰੀ ਸਿਫ਼ਤ ਕਰ ਸਕਾਂ, ਤੇ, ਸਿਫ਼ਤ-ਸਲਾਹ ਦੀ ਬਰਕਤ ਨਾਲ ਮੈਂ ਤੇਰੇ (ਚਰਨਾਂ) ਵਿਚ ਟਿਕਿਆ ਰਹਿ ਸਕਾਂ ।੧ ।ਰਹਾਉ ।

ਹੇ ਪ੍ਰਭੂ ! ਤੇਰੀ ਸਿਫ਼ਤ-ਸਲਾਹ ਕਰ ਕੇ ਮੈਂ ਤੇਰੀ ਕੋਈ ਵਡਿਆਈ ਨਹੀਂ ਕਰ ਰਿਹਾ, (ਇਹ ਤਾਂ ਇਉਂ ਹੈ ਕਿ) ਤੂੰ ਬਾਦਸ਼ਾਹ ਹੈਂ, ਤੇ ਮੈਂ ਤੈਨੂੰ ਮੀਆਂ ਆਖ ਰਿਹਾ ਹਾਂ । (ਪਰ ਇਤਨੀ ਕੁ ਸਿਫ਼ਤ ਕਰਨੀ ਭੀ ਮੇਰੀ ਆਪਣੀ ਸਮਰੱਥਾ ਨਹੀਂ ਹੈ) ਹੇ । ਮਾਲਕ-ਪ੍ਰਭੂ ! (ਸਿਫ਼ਤ-ਸਲਾਹ ਕਰਨ ਦਾ) ਜਿਤਨਾ ਕੁ ਬਲ ਤੂੰ ਦੇਂਦਾ ਹੈਂ, ਮੈਂ ਉਤਨਾ ਕੁ ਤੇਰੇ ਗੁਣ ਆਖ ਲੈਂਦਾ ਹਾਂ ।ਮੈਂ ਅੰਵਾਣ ਪਾਸੋਂ ਤੇਰੇ ਗੁਣ ਬਿਆਨ ਨਹੀਂ ਹ ਸਕਦੇ ।੧ ।

ਇਹ ਜਿਤਨਾ ਕੁ ਜਗਤ ਬਣਿਆ ਹੋਇਆ ਹੈ ਇਹ ਸਾਰਾ ਤੈਥੋਂ ਹੀ ਬਣਿਆ ਹੈ, ਇਹ ਸਾਰੀ ਤੇਰੀ ਹੀ ਬਜ਼ੁਰਗੀ ਹੈ । ਹੇ ਮਾਲਭ-ਪ੍ਰਭੂ !ਮੈਂ ਤੇਰੇ ਗੁਣਾਂ ਦਾ ਅੰਤ ਨਹੀਂ ਜਾਣ ਸਕਦਾ ।ਮੈਂ ਅੰਨ੍ਹਾ ਹਾ।(ਤੁੱਛ-ਅਕਲ ਹਾਂ) ।ਮੇਰੇ ਵਿਚ ਕੋਈ ਐਸੀ ਸਿਆਣਪ ਨਹੀਂ ਹੈ (ਕਿ ਮੈਂ ਤੇਰੇ ਗੁਣਾਂ ਦਾ ਅੰਤ ਜਾਣ ਸਕਾਂ) ।੨ ।

ਮੈਂ ਤੇਰੇ ਗੁਣ ਬਿਲਕੁਲ ਨਹੀਂ ਕਹਿ ਸਕਦਾ । ਤੇਰੇ ਗੁਣ ਆਖ ਆਖ ਕੇ ਜਦੋਂ ਮੈਂ ਵੇਖਦਾ ਹਾਂ (ਤਾਂ ਮੈਨੂੰ ਸਮਝ ਪੈਂਦੀ ਹੈ ਕਿ) ਤੇਰਾ ਸਰੂਪ ਬਿਆਨ ਤੋਂ ਪਰੇ ਹੈ, ਮੈਂ ਬਿਆਨ ਕਰਨ ਜੋਗਾਂ ਨਹੀਂ ਹਾਂ । ਤੇਰੀ ਰਤਾ ਮਾਣ-ਵਡਿਆਈ ਭੀ ਜਿਹੜੀ ਮੈਂ ਆਖਦਾ ਹਾਂ, ਉਹੀ ਆਖਦਾ ਹਾਂ ਜੋ ਤੈਨੂੰ ਭਾਉਂਦੀ ਹੈ । ਭਾਵ, ਜਿਤਨੀ ਕੁ ਬਿਆਨ ਕਰਨ ਲਈ ਤੂੰ ਆਪ ਹੀ ਸਮਝ ਦੇਂਦਾ ਹੈਂ ।੩ ।

ਹੇ ਪ੍ਰਭੂ ! ਇਥੇ (ਕਾਮਾਦਿਕ) ਅਨੇਕਾਂ ਕੁੱਤੇ ਹਨ, (ਮੈਂ ਇਹਨਾਂ ਵਿਚ) ਓਪਰਾ (ਆ ਫਸਿਆ) ਹਾਂ, (ਜਿਤਨੀ ਕੁ ਤੇਰੀ ਸਿਫ਼ਤ-ਸਲਾਹ ਕਰਦਾ ਹਾਂ ਉਹ ਭੀ ਮੈਂ) ਆਪਣੇ ਇਸ

ਸਰੀਰ ਨੂੰ (ਕਾਮਾਦਿਕ ਕੁੱਤਿਆਂ ਤੋਂ) ਬਚਾਣ ਲਈ ਹੀ ਭੌਂਕਦਾ ਹਾਂ (ਜਿਵੇਂ ਓਪਰਾ ਕੁੱਤਾਂ ਵੈਰੀ ਕੁੱਤਿਆਂ ਤੋਂ ਬਚਣ ਲਈ ਭੌਂਕਦਾ ਹੈ) । (ਮੈਨੂੰ ਇਹ ਧਰਵਾਸ ਹੈ ਕਿ) ਜੇ (ਤੇਰਾ ਦਾਸ) ਨਾਨਕ ਭਗਤੀ ਤੋਂ ਸੱਖਣਾ ਹੈ (ਤਾਂ ਭੀ ਤੂੰ ਮੇਰੇ ਸਿਰ ਉਤੇ ਰਾਖਾ ਖਸਮ ਹੈਂ, ਤੇ ਤੈਂ) ਖਸਮ ਦੀ ਇਹ ਸੋਭਾ ਦੂਰ ਨਹੀਂ ਹੋ ਗਈ (ਕਿ ਤੂੰ ਮੁੱਢ-ਕਦੀਮਾਂ ਤੋਂ ਸ਼ਰਨ ਆਏ ਦੀ ਸਹਾਇਤਾ ਕਰਦਾ ਆਇਆ ਹੈਂ) ।੪।੧।

ਵੈਸਾਖ-ਜੇਠ ਦੇ ਮਹੀਨਿਆਂ ਵਿਚ ਪਿੰਡਾਂ ਤੋਂ ਬਾਹਰ ਜੂਹ ਵਿਚ ਵੇਖੋ । ਹਰ ਪਾਸੇ ਅੱਕਾਂ ਦੇ ਬੂਟੇ ਹਰੇ ਹੋਏ ਦਿਸਦੇ ਹਨ । ਡਾਲੀਆਂ ਦੇ ਨਾਲ ਅੰਬਾਖੜੀਆਂ ਕਿਹੀਆਂ ਸੋਹਣੀਆਂ ਲੱਗਦੀਆਂ ਹਨ । ਪਿੰਡਾਂ ਦੇ ਬਾਲ ਉਹਨਾਂ ਅੰਬਾਖੜੀਆਂ ਨੂੰ ਅੰਬ ਸਮਝ ਕੇ ਬੜੇ ਸ਼ੌਕ ਨਾਲ ਅੱਕਾਂ ਦੀਆਂ ਡਾਲੀਆਂ ਨਾਲੋਂ ਤੋੜਦੇ ਫਿਰਦੇ ਹਨ । ਪਰ ਉਹਨਾਂ ਦਾ ਸੁਹਪਣ ਉਤਨਾ ਚਿਰ ਹੀ ਸੀ, ਜਿਤਨਾ ਚਿਰ ਉਹ ਡਾਲੀ ਦੇ ਗਲ ਲੱਗੀਆਂ ਹੋਈਆਂ ਸਨ । ਡਾਲੀ ਦੇ ਗਲੋਂ ਟੁੱਟਕੇ ਉਹ ਤੂੰਬਾ-ਤੂੰਬਾ ਹੋ ਜਾਂਦੀਆਂ ਹਨ, ਹਵਾ ਦੇ ਤੱਤੇ ਬੁੱਲੇ ਉਹਨਾਂ ਨੂੰ ਉਡਾਈ ਫਿਰਦੇ ਹਨ, ਤੇ ਆਖ਼ਰ ਕੰਡਿਆਲੀਆਂ ਝਾੜੀਆਂ ਵਿਚ ਅੜ ਕੇ ਉਹਨਾਂ ਦਾ ਆਪਾ ਮੁੱਕ ਜਾਂਦਾ ਹੈ ।

ਮਨੁੱਖ ਦਾ ਆਪਾ ਭੀ ਤਦ ਤਕ ਹੀ ਸੋਹਣਾ ਰਹਿ ਸਕਦਾ ਹੈ, ਜਦ ਤਕ ਇਹ ਪ੍ਰਭੂ-ਡਾਲੀ ਦੇ ਗਲ ਲੱਗਾ ਰਹਿੰਦਾ ਹੈ । ਉਸ ਜੀਵਨ-ਡਾਲੀ ਨਾਲੋਂ ਟੁੱਟਿਆਂ ਦੁਨੀਆਂ ਦੇ ਅਨੇਕਾਂ ਚਿੰਤਾ-ਝੋਰੇ ਇਸ ਦੀ ਕਮਜ਼ੋਰ ਜਿੰਦ ਨੂੰ ਤੂੰਬਾ-ਤੂੰਬਾ ਕਰ ਦੇਂਦੇ ਹਨ ।

ਗੁਰੂ ਅਰਜਨ ਦੇਵ ਜੀ ਮਨੁੱਖ ਦੀ ਇਸ ਹਾਲਤ ਦਾ ਬਿਆਨ ਕਰਦੇ ਹੋਏ ਆਖਦੇ ਹਨ ਕਿ ਜਿਵੇਂ ਅੱਕ ਦੇ ਗਲ ਲੱਗੀਆਂ ਹੀ ਅੰਬਾਖੜੀਆਂ ਸੋਹਣੀਆਂ ਦਿਸਦੀਆਂ ਹਨ, ਇਸੇ ਤਰ੍ਹਾਂ ਮਨੁੱਖ ਦੀ ਜਿੰਦ ਦਾ ਹਾਲ ਹੈ । ਡਾਲੋਂ ਟੁੱਟੀਆਂ ਖੱਖੜੀਆਂ ਦੀਆਂ ਹਜ਼ਾਰਾਂ ਗੰਢਾਂ ਬਣ ਜਾਂਦੀਆਂ ਹਨ, ਧਨੀ-ਪ੍ਰਭੂ ਨਾਲੋਂ ਵਿੱਛੜੀ ਇਨਸਾਨੀ ਜਿੰਦ ਭੀ ਹਜ਼ਾਰਾ ਫ਼ਿਕਰਾਂ ਦਾ ਸ਼ਿਕਾਰ ਹੋ ਜਾਂਦੀ ਹੈ । ਆਪ ਫ਼ੁਰਮਾਉਂਦੇ ਹਨ :—

**ਖਖੜੀਆ ਸੁਹਾਵੀਆ, ਲਗੜੀਆ ਅਕ ਕੰਠਿ ॥**
**ਬਿਰਹ ਵਿਛੋੜਾ ਧਣੀ ਸਿਉ, ਨਾਨਕ ਸਹਸੈ ਗੰਠਿ ॥੧॥**
**ਵਿਸਾਰੇਦੇ ਮਰਿ ਗਏ, ਮਰਿ ਭਿ ਨ ਸਕਹਿ ਮੂਲਿ ॥**
**ਵੇਮੁਖ ਹੋਏ ਰਾਮ ਤੇ, ਜਿਉ ਤਸਕਰ ਉਪਰਿ ਸੂਲਿ ॥੨॥**

(ਸਲੋਕ, ਮ: ੫, ਪੰਨਾ ੩੧੯)

ਸੋ, ਨਾਮ-ਜਪਣ ਦਾ ਭਾਵ ਪ੍ਰਭੂ ਦੀ ਯਾਦ ਨੂੰ ਆਪਣੇ ਮਨ ਵਿਚ ਵਸਾਉਣਾ ਹੈ, ਆਪਣੇ ਆਪੇ ਨੂੰ ਪ੍ਰਭੂ ਦੀ ਚਰਨ-ਸ਼ਰਨ ਵਿਚ ਰਖਣਾ ਹੈ, ਆਪਣੀ ਸੁਰਤ ਨੂੰ ਸਰਬ-ਵਿਆਪਕ ਸੁਰਤ ਨਾਲ ਜੋੜੀ ਰਖਣਾ ਹੈ ਤੇ ਇਸ ਦਾ ਵਸੀਲਾ ਪ੍ਰਭੂ ਦੀ ਸਿਫ਼ਤ ਸਲਾਹ. ਵਡਿਆਈ ਵੀਚਾਰ ਅਥਵਾ ਉਸਦਾ ਗੁਣ ਗਾਇਨ ਕਰਨਾ ਹੈ ।

ਲੇਖ ਦੇ ਅੰਤ ਵਿਚ ਅਸੀਂ ਭਾਈ ਵੀਰ ਸਿੰਘ ਜੀ ਦੇ ਵਿਚਾਰ ਫੇਰ ਪੇਸ਼ ਕਰਦੇ ਹਾਂ, ਤਾਂ ਜੁ ਨਾਮ-ਸਿਮਰਨ ਦਾ ਸਮੁੱਚਾ ਅਰਥ ਸਪੱਸ਼ਟ ਹੋ ਸਕੇ— "...... ਨਾਮ ਇਕ ਆਤਮ ਵਿਦਯਾ ਹੈ, ਜੋ ਜਗਿਆਸੂ ਦੀ ਈਸ਼ਵਰ-ਪ੍ਰਾਪਤੀ ਦੀ ਅਕਾਂਖਯਾ ਤੋਂ ਲੈ ਕੇ, ਜਪ ਤੋਂ ਆਰੰਭ ਹੋ ਕੇ, ਸਾਈਂ ਮਿਲਾਪ ਤਕ ਲੈ ਜਾਂਦੀ ਹੈ । ਸਾਈਂ ਦੀ ਸਿਫ਼ਤ-ਸਲਾਹ, ਕੀਰਤਨ,

ਉਸ ਅਗੇ ਬੇਨਤੀ, ਉਸਦਾ ਸ਼ੁਕਰ, ਧੰਨਵਾਦ ਆਦਿ ਮਨ ਦੇ ਉਰੇ ਭਾਵ ਉਸ ਨਾਮ ਦੇ ਸਹਾਇਕ ਹਨ, ਜੋ ਉਸ ਨੂੰ ਨਿਰਾ (ਪ੍ਰਭੂ-ਮਿਲਾਪ ਦਾ) ਸਾਧਨ ਮਾਤ੍ਰ ਨਹੀਂ ਰਹਿਣ ਦੇਂਦੇ, ਨਾਮ ਨੂੰ ਉਹ ਜੀਉਂਦਾ ਜਾਗਦਾ ਪ੍ਰੇਮ ਬਣਾ ਦੇਂਦੇ ਹਨ ਅਤੇ ਸਾਧਕ ਨੂੰ ਭੀ ਜਿਵਾ ਦੇਂਦੇ ਹਨ :—

**ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥ ੧ ॥੧੦ ॥**

(ਮਾਝ ਕੀ ਵਾਰ, ਮ: ੧—੧੪੨)

## ਨਾਮ ਦਾ ਵਾਸਾ ਤੇ ਨਾਮ ਦੀ ਪ੍ਰਾਪਤੀ

ਨਾਮ-ਮਾਰਗ ਦੇ ਪਾਂਧੀਆਂ ਦੇ ਮਨ ਵਿਚ ਇਕ ਸਵਾਲ ਇਹ ਵੀ ਉੱਠਦਾ ਹੈ ਕਿ ਪ੍ਰਭੂ ਦਾ ਨਾਮ ਹੈ ਕਿਥੇ ? ਇਸ ਸਵਾਲ ਦੇ ਜਵਾਬ ਦੀ ਖੋਜ ਵਿਚ ਕਈ ਜਗਿਆਸੂ ਨਾਮ-ਧਰੀਕ ਸਾਧਾਂ-ਸੰਤਾਂ ਜਾਂ ਡਮੀ 'ਗੁਰੂਆਂ' ਦੇ ਡੇਰਿਆਂ ਵਿਚ ਜਾਂਦੇ ਹਨ, ਅਤੇ ਮਨ ਦੀ ਤਸੱਲੀ ਫੇਰ ਵੀ ਨਹੀਂ ਹੁੰਦੀ । ਇਸ ਸਵਾਲ (ਅਤੇ ਮਨੁੱਖੀ ਜੀਵਨ ਨਾਲ ਸੰਬੰਧਤ ਹੋਰ ਹਰ ਤਰ੍ਹਾਂ ਦੇ ਸਵਾਲਾਂ) ਦਾ ਜਵਾਬ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹੈ । ਲੋੜ ਸਿਰਫ਼ ਇਸ ਗੱਲ ਦੀ ਹੈ ਕਿ ਅਸੀਂ ਹੋਰ ਟੇਕ-ਆਸਰੇ ਤਿਆਗ ਕੇ ਸ਼ਬਦ-ਗੁਰੂ ਦੀ ਸ਼ਰਨ ਵਿਚ ਆ ਜਾਈਏ, ਬਾਣੀ ਨੂੰ ਸਮਝੀਏ, ਮੰਨੀਏ ਅਥਵਾ ਆਪਣੇ ਜੀਵਨ ਦਾ ਆਧਾਰ ਬਣਾਈਏ ਤਾਂ ਬਾਣੀ ਵਿਚੋਂ ਸਤਿਗੁਰੂ ਦੇ ਪ੍ਰਤੱਖ ਦਰਸ਼ਨ ਹੋਣਗੇ । ਗੁਰਵਾਕ ਹੈ :

**ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥ ੫ ॥ ੪ ॥**

(ਨਟ, ਮ: ੪—੯੮੨)

ਬਾਣੀ-ਗੁਰੂ ਨੇ ਇਹ ਗੱਲ ਸਪੱਸ਼ਟ ਕਰ ਦਿਤੀ ਹੈ ਕਿ ਪ੍ਰਭੂ ਦੀ ਤਰ੍ਹਾਂ ਉਸਦਾ ਨਾਮ ਸਰਬ-ਵਿਆਪਕ ਹੈ, ਪ੍ਰਭੂ ਦਾ ਨਾਮ ਪ੍ਰਭੂ ਦੀ ਜੋਤਿ ਦਾ ਦੂਜਾ ਨਾਉਂ ਹੀ ਹੈ ਜੋ ਹਰੇਕ ਪ੍ਰਾਣੀ ਦੇ ਹਿਰਦੇ ਵਿਚ ਮੌਜੂਦ ਹੈ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥ ੧ ॥ ੨੩ ॥**

(ਗਉੜੀ, ਸੁਖਮਨੀ, ਮ: ੫—੨੯੩)

**ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥**
**ਗੁਰਮੁਖਿ ਹੋਵੈ ਸੋਈ ਪਾਏ, ਆਪੇ ਬਖਸਿ ਮਿਲਾਵਣਿਆ ॥ ੨ ॥ ੫ ॥ ੬ ॥**

(ਮਾਝ, ਮ: ੩, ਅਸਟਪਦੀਆਂ—੧੧੨)

(ਅਰਥ : ਇਸ ਸਰੀਰ ਵਿਚ ਬਹੁਤ ਪਸਾਰਾ ਹੈ, ਪ੍ਰਭੂ ਦਾ ਅਪਾਰ ਨਾਮ ਜੋ ਮਨ ਦੀ ਪਹੁੰਚ ਤੋਂ ਪਰੇ ਹੈ, ਇਸ ਦੇਹੀ ਵਿਚ ਮੌਜੂਦ ਹੈ । ਗੁਰੂ-ਵਾਲਾ ਬਣਨ ਨਾਲ ਇਸ ਨਾਮ ਦੀ ਪ੍ਰਾਪਤੀ ਹੁੰਦੀ ਹੈ । ਗੁਰਮੁਖਾਂ ਨੂੰ ਪ੍ਰਭੂ ਕ੍ਰਿਪਾ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ ।)

**ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ, ਘਟਿ ਘਟਿ ਹਰਿ ਭਰਪੂਰਿ ਰਹਿਆ ॥**
**ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ, ਜੋ ਗੁਰ ਸਰਣਾਈ ਭਜਿ ਪਇਆ ॥੨ ॥੬ ॥**

(ਪ੍ਰਭਾਤੀ, ਮ: ੩—੧੩੩੪)

(ਅਰਥ : ਪ੍ਰਭੂ ਦਾ ਨਾਮ ਗੁਪਤ ਤੌਰ ਤੇ ਕਲਜੁਗ ਵਿਚ ਵਰਤ ਰਿਹਾ ਹੈ (ਹਰ ਥਾਂ ਮੌਜੂਦ ਹੈ), ਤੇ ਹਰੇਕ ਹਿਰਦੇ ਵਿਚ ਭਰਪੂਰ ਹੈ । ਪਰ ਇਹ ਨਾਮ-ਰਤਨ ਉਨ੍ਹਾਂ ਮਨੁਖਾਂ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ, ਜੋ ਗੁਰੂ ਦੀ ਸ਼ਰਨ ਵਿਚ ਆ ਜਾਂਦੇ ਹਨ ।)

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ, ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ, ਭ੍ਰਮਦਾ ਭਰਮਿ ਭੁਲਾਇਆ ॥੨॥੪॥

(ਵਾਰ ਸੋਰਠਿ, ਮ: ੩—੬੪੪)

(ਅਰਥ : ਅੰਮ੍ਰਿਤ ਰੂਪੀ ਨਾਮ ਹਰੇਕ ਜੀਵ ਦੇ ਹਿਰਦੇ ਵਿਚ ਹੈ, ਪਰ ਆਪਣੇ ਮਨ ਦੇ ਪਿਛੇ ਤੁਰਨ ਵਾਲਿਆਂ ਨੂੰ ਇਹ ਸੁਆਦੀ ਨਾਮ ਪ੍ਰਾਪਤ ਨਹੀਂ ਹੁੰਦਾ । ਜਿਵੇਂ ਕਸਤੂਰੀ ਹਿਰਨ ਦੀ ਨਾਭੀ (ਧੁੰਨੀ) ਵਿਚ ਹੁੰਦੀ ਹੈ, ਪਰ ਉਸਨੂੰ ਇਸ ਗੱਲ ਦੀ ਸੋਝੀ ਨਹੀਂ ਹੁੰਦੀ ਤੇ ਉਹ ਉਸ (ਕਸਤੂਰੀ) ਦੀ ਖੋਜ ਵਿਚ ਝਾੜੀ ਝਾੜੀ ਵਿਚ ਭਰਮਦਾ ਹੈ ।)

ਮਨ ਰੇ, ਥਿਰੁ ਰਹੁ, ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ, ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ ॥੧॥

(ਸੋਰਠਿ, ਮ: ੧—੫੯੮)

(ਅਰਥ : ਹੇ ਮੇਰੇ ਮਨ ਭਟਕ ਨਾ, ਟਿਕਿਆ ਰਹੁ ਤੇ ਪ੍ਰਭੂ ਦੇ ਨਾਮ ਦੀ ਖੋਜ ਵਿਚ ਕਿਤੇ ਹੋਰ ਨਾ ਜਾਈਂ ਕਿਉਂਕਿ ਪ੍ਰਭੂ-ਨਾਮ ਨੂੰ ਹਿਰਦੇ ਤੋਂ ਬਾਹਰਿ ਢੂੰਡਣ ਨਾਲ ਤਾਂ ਤੂੰ ਦੁਖ ਹੀ ਪਾਵੇਂਗਾ । ਆਤਮਿਕ ਜੀਵਨ ਦੇਣ ਵਾਲਾ ਨਾਮ-ਰਸ ਤੇਰੇ ਅੰਦਰ, ਤੇਰੇ ਹਿਰਦੇ ਵਿਚ, ਹੀ ਹੈ ।)

ਉਹ 'ਨਾਮ' ਜੋ ਬ੍ਰਹਮੰਡ ਦੇ ਜ਼ਰੇ-ਜ਼ਰੇ ਵਿਚ ਵਿਆਪਕ ਹੈ, ਹਰੇਕ ਹਿਰਦੇ ਵਿਚ ਮੌਜੂਦ ਹੈ, ਉਹ ਪ੍ਰਭੂ ਦੀ ਜੋਤ ਹੀ ਹੈ, ਜੋ ਗੁਪਤ ਰੂਪ ਵਿਚ ਵਰਤ ਰਹੀ ਹੈ । ਇਸ ਗੁਪਤ-ਜੋਤਿ ਦੀ ਸੋਝੀ ਅਥਵਾ ਲਖਤਾ ਗੁਰੂ ਦੁਆਰਾ ਹੀ ਹੁੰਦੀ ਹੈ । ਗੁਰੂ ਆਪ ਪ੍ਰਭੂ-ਅਕਾਲ ਪੁਰਖ ਨਾਲ ਜੁੜਿਆ ਹੁੰਦਾ ਹੈ ਅਤੇ ਨਾਮ-ਮਾਰਗ ਤੋਂ ਭਲੀ-ਭਾਂਤ ਵਾਕਿਫ਼ ਹੁੰਦਾ ਹੈ । ਉਹ ਆਪਣੇ ਸਿੱਖਾਂ ਨੂੰ ਨਾਮ ਦੀ ਸੋਝੀ ਬਖਸ਼ਦਾ ਹੈ, ਨਾਮ ਦੀ ਦਾਤ ਬਖ਼ਸ਼ਦਾ ਹੈ ਅਤੇ ਸਿੱਖ ਨਾਮ-ਜਪ ਦੁਆਰਾ ਪ੍ਰਭੂ ਨਾਲ ਲਿਵ ਜੋੜਨ ਦੇ ਸਮਰੱਥ ਹੋ ਜਾਂਦੇ ਹਨ । ਗੁਰਬਾਣੀ ਵਿਚ ਇਨ੍ਹਾਂ ਵਿਚਾਰਾਂ ਦੀ ਭਰਪੂਰ ਵਿਆਖਿਆ ਕੀਤੀ ਗਈ ਹੈ । ਹੇਠਾਂ ਕੁਝ ਗੁਰ-ਫ਼ੁਰਮਾਨ ਉਦਾਹਰਣ ਵਜੋਂ ਦਿਤੇ ਜਾਂਦੇ ਹਨ :

ਨਾਮੁ ਅਮੋਲਕੁ ਰਤਨੁ ਹੈ, ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ, ਕਢਿ ਰਤਨੁ ਦੇਵੈ ਪਰਗਾਸਿ ॥

(ਸਿਰੀ ਰਾਗੁ, ਮ: ੩—੪੦)

(ਅਰਥ : ਪ੍ਰਭੂ ਦਾ ਨਾਮ ਇਕ ਵਡਮੁੱਲਾ ਹੀਰਾ ਹੈ, ਜੋ ਪੂਰੇ ਸਤਿਗੁਰੂ ਦੇ ਕੋਲ ਹੈ । ਜੇ ਸਤਿਗੁਰੂ ਦੀ ਸੇਵਾ ਵਿਚ ਲੱਗ ਜਾਈਏ ਤਾਂ ਉਹ ਹਿਰਦੇ ਵਿਚ ਗਿਆਨ ਦਾ ਚਾਨਣਾ ਕਰਕੇ ਆਪਣੇ ਕੋਲੋਂ ਨਾਮ-ਰਤਨ ਦਿੰਦਾ ਹੈ ।)

ਨਾਮੁ ਇਸਟੁ, ਮੀਤ, ਸੁਤ, ਕਰਤਾ, ਮਨ ਸੰਗਿ ਤੁਹਾਰੈ ਚਾਲੈ ॥
ਕਰਿ ਸੇਵਾ ਸਤਿਗੁਰ ਅਪੁਨੇ ਕੀ, ਗੁਰ ਤੇ ਪਾਈਐ ਪਾਲੈ ॥੩॥੧੫॥੧੫੩॥

(ਗਉੜੀ, ਮ: ੫—੨੧੩)

(ਅਰਥ : ਨਾਮ ਹੀ ਪੂਜਣ-ਯੋਗ ਹੈ, ਮਿਤਰ ਹੈ, ਪੁਤਰ ਹੈ, ਰਚਨਹਾਰੁ ਹੈ । ਹੇ ਮੇਰੇ ਮਨ ! ਨਾਮ ਤੇਰੇ ਨਾਲ ਚਲਦਾ (ਵਸਦਾ) ਹੈ । ਤੂੰ ਆਪਣੇ ਸਤਿਗੁਰ ਦੀ ਸੇਵਾ ਕਰ (ਉਸਦਾ ਹੁਕਮ ਮੰਨ), ਗੁਰੂ ਤੋਂ ਨਾਮ ਤੇਰੇ ਪੱਲੇ ਪਵੇਗਾ ਅਥਵਾ ਪ੍ਰਾਪਤ ਹੋਵੇਗਾ ।)

**ਹਰਿ ਨਾਮੁ ਦੀਆ ਗੁਰਿ ਪਰਉਪਕਾਰੀ, ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥**
**ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ, ਜਿਤੁ ਮਿਲਿਐ, ਹਰਿ ਨਾਮੁ ਮੈ ਜਾਤਾ ॥੧੬ ॥**

(ਵਾਰ ਵਡਹੰਸ, ਮ: ੪—੫੯੨)

(ਅਰਥ : ਪਰਉਪਕਾਰੀ ਸਤਿਗੁਰੂ ਨੇ ਪ੍ਰਭੂ ਦਾ ਨਾਮ ਬਖ਼ਸ਼ਿਆ ਹੈ; ਅਜਿਹੇ ਗੁਰੂ ਦੇ ਮਾਤਾ-ਪਿਤਾ ਧੰਨਭਾਗੀ ਹਨ (ਜਿਨ੍ਹਾਂ ਦੇ ਘਰ ਅਜਿਹੇ ਗੁਰੂ ਨੇ ਜਨਮ ਲਿਆ ਹੈ) । ਮੈਂ ਆਪਣੇ ਸਤਿਗੁਰੂ ਨੂੰ ਸਦਾ ਨਮਸਕਾਰ ਕਰਦਾ ਹਾਂ, ਜਿਸ ਦੇ ਦਰਸ਼ਨ ਕੀਤਿਆਂ ਅਥਵਾ ਸੰਗਤ ਕੀਤਿਆਂ ਮੈਨੂੰ ਪ੍ਰਭੂ ਦੇ ਨਾਮ ਦੀ ਸੋਝੀ ਹੋ ਗਈ ਹੈ ।)

**ਰਤਨੁ ਜਵੇਹਰੁ ਲਾਲੁ ਹਰਿ ਨਾਮਾ, ਗੁਰਿ ਕਾਢਿ ਤਲੀ ਦਿਖਲਾਇਆ ॥**
**ਭਾਗਹੀਣ ਮਨਮੁਖਿ ਨਹੀ ਲੀਆ, ਤ੍ਰਿਣ ਓਲੈ ਲਾਖੁ ਛਪਾਇਆ ॥ ੩ ॥ ੧ ॥**

(ਰਾਮਕਲੀ, ਮ: ੪—੮੮੦)

(ਅਰਥ : ਹੀਰਿਆਂ ਤੇ ਜਵਾਹਰਾਂ ਵਰਗਾ ਵਡਮੁੱਲਾ ਨਾਮ ਗੁਰੂ ਨੇ ਤਲੀ ਤੇ ਕੱਢ ਕੇ ਦੱਸ ਦਿੱਤਾ ਹੈ, ਭਾਵ ਗੁਪਤ-ਨਾਮ ਨੂੰ ਪ੍ਰਗਟ ਕਰ ਦਿੱਤਾ ਹੈ ।

**ਸਤਿਗੁਰ ਤੇ ਹਰਿ ਪਾਈਐ ਭਾਈ ॥**
**ਅੰਤਰਿ ਨਾਮੁ ਨਿਧਾਨੁ ਹੈ, ਪੂਰੈ ਸਤਿਗੁਰਿ ਦੀਆ ਦਿਖਾਈ ॥੧ ॥ਰਹਾਓ ॥੬ ॥੨੮ ॥**

(ਆਸਾ, ਮ: ੩—੪੨੫)

(ਅਰਥ : ਸਤਿਗੁਰੂ ਤੋਂ ਹੀ ਹਰੀ-ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ । ਹੇ ਭਾਈ ! ਤੇਰੇ ਅੰਦਰ ਨਾਮ ਦਾ ਖਜ਼ਾਨਾ ਹੈ, ਜਿਸਦੀ ਸੋਝੀ ਪੂਰੇ ਸਤਿਗੁਰੂ ਤੋਂ ਹੁੰਦੀ ਹੈ ।)

**ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ ॥**
**ਗੁਰੁ ਭੇਟੇ ਹਰਿ ਨਾਮੁ ਚੇਤਾਵੈ, ਬਿਨੁ ਨਾਵੈ ਹੋਰ ਝੂਠੁ ਪਰੀਤਿ ॥ ੧ ॥ ਰਹਾਉ ॥**
**ਗੁਰਿ ਕਹਿਆ ਸਾ ਕਾਰ ਕਮਾਵਹੁ ॥ ਸਬਦੁ ਚੀਨਿ੍ ਸਹਜ ਘਰਿ ਆਵਹੁ ॥**
**ਸਾਚੈ ਨਾਇ ਵਡਾਈ ਪਾਵਹੁ ॥੨ ॥੧ ॥੩ ॥**

(ਬਿਲਾਵਲ, ਮ: ੩, ਅਸਟਪਦੀਆ—੮੩੨)

(ਭਾਵ ਅਰਥ : ਸਤਿਗੁਰੂ ਦੀ ਸੇਵਾ ਨਾਲ ਪ੍ਰਭੂ ਦਾ ਨਾਮ ਮਨ-ਚਿੱਤ ਵਿਚ ਵਸ ਜਾਂਦਾ ਹੈ । ਜਦੋਂ ਗੁਰੂ ਮਿਲਦਾ ਹੈ ਤਾਂ ਉਸ ਨਾਮ ਦੀ ਸੋਝੀ ਬਖ਼ਸ਼ਦਾ ਹੈ; ਨਾਮ ਤੋਂ ਬਿਨਾਂ ਹੋਰ ਪਦਾਰਥਾਂ ਨਾਲ ਸਭ ਝੂਠੀ ਪ੍ਰੀਤ ਹੈ । ਜੋ ਗੁਰੂ ਨੇ ਆਖਿਆ ਹੈ, ਉਹੀ ਕੰਮ ਕਰੋ । ਗੁਰ-ਸ਼ਬਦ ਦੇ ਦੁਆਰਾ ਆਪੇ ਦੀ ਪਰਖ ਕਰਕੇ ਆਤਮਿਕ ਅਡੋਲਤਾ ਪ੍ਰਾਪਤ ਕਰੋ—ਸੱਚੇ ਪ੍ਰਭੂ ਦਾ ਨਾਮ ਤੇ ਸਿਫ਼ਤ-ਸਲਾਹ ਦੀ ਦਾਤ ਪ੍ਰਾਪਤ ਕਰੋ ।)

ਗੁਰੂ ਦੇ ਬਚਨ (ਬਾਣੀ, ਗੁਰਬਾਣੀ, ਸ਼ਬਦ) ਸੁਣਨ, ਮੰਨਣ ਤੇ ਅਮਲ ਵਿਚ ਲਿਆਉਣ ਨਾਲ ਹੀ ਨਾਮ ਦੀ ਸੋਝੀ ਹੁੰਦੀ ਹੈ । ਗੁਰੂ ਆਪਣੀ ਬਾਣੀ ਦੁਆਰਾ ਸਿੱਖ ਦੇ

ਹਿਰਦੇ ਨੂੰ ਵਿਕਾਰ ਰਹਿਤ ਕਰਦਾ ਹੈ ਅਤੇ ਨਾਮ-ਮਾਰਗ ਉਤੇ ਤੋਰਦਾ ਹੈ ।ਗੁਰਬਾਣੀ ਨਾਮ ਦੇ ਲੱਛਣ ਪ੍ਰਗਟ ਕਰਦੀ ਹੈ ਅਤੇ ਗੁਰਬਾਣੀ ਦੇ ਲੜ ਲਗ ਕੇ ਮਨੁੱਖ ਹਿਰਦੇ ਵਿਚ ਵਸਦੇ ਨਾਮ ਨਾਲ ਸਮਾ ਜਾਂਦਾ ਹੈ :—

**ਸਬਦੇ ਹੀ ਤੇ ਪਾਈਐ, ਹਰਿ ਨਾਮੇ ਲਗੈ ਪਿਆਰੁ ॥੭ ॥੮ ॥**

(ਸਿਰੀ ਰਾਗੁ, ਮ: ੧—੫੮)

**ਜਤੁ ਸਤੁ ਸੰਜਮੁ ਨਾਮ ਹੈ, ਵਿਣੁ ਨਾਵੈ ਨਿਰਮਲੁ ਨ ਹੋਇ ॥**
**ਪੂਰੈ ਭਾਗਿ ਨਾਮੁ ਮਨਿ ਵਸੈ, ਸਬਦਿ ਮਿਲਾਵਾ ਹੋਇ ॥੪॥੧੭॥੫੦॥**

(ਸਿਰੀ ਰਾਗੁ, ਮ:-੩) (ਪੰਨਾ ੩੩)

**ਜਨੁ ਨਾਨਕੁ ਬੋਲੇ ਗੁਣ ਬਾਣੀ, ਗੁਰਬਾਣੀ ਹਰਿ ਨਾਮਿ ਸਮਾਇਆ ॥੪ ॥੫ ॥**

(ਗੂਜਰੀ, ਮ: ੪—੪੯੪)

(ਅਰਥ : ਦਾਸ ਨਾਨਕ ਬਾਣੀ ਦੁਆਰਾ ਗੁਣ ਗਾਇਨ ਕਰਦਾ ਹੈ । ਉਹ ਬਾਣੀ ਦੁਆਰਾ ਪ੍ਰਭੂ ਦੇ ਨਾਮ ਵਿਚ ਸਮਾ ਗਿਆ ਹੈ ।)

ਗੁਰਬਾਣੀ ਸਾਡੇ ਮਹਾਨ ਸਤਿਗੁਰਾਂ ਦੇ ਦੀਰਘ ਵਿਚਾਰਾਂ ਅਤੇ ਪ੍ਰਭੂ ਦੇ ਮਿਲਾਪ ਦੀ ਅਨੁਭਵਤਾ ਦਾ ਸਿੱਟਾ ਹੈ । ਇਸ ਲਈ ਬਾਣੀ ਇਸ ਬ੍ਰਹਿਮੰਡ ਦੇ ਅਸਲੀ ਤੱਤ ਦਾ ਗਿਆਨ ਬਖ਼ਸ਼ਦੀ ਹੈ । ਇਸ ਵਿਚ ਪਰਮਾਤਮਾ ਦੇ ਗੁਣ, ਸਾਡੇ ਪਰਮਾਤਮਾ ਨਾਲ ਤੇ ਹੋਰਨਾਂ ਮਨੁੱਖਾਂ ਨਾਲ ਸੰਬੰਧ, ਜੀਵਨ ਆਦਰਸ਼ ਤੇ ਇਸ ਆਦਰਸ਼ ਦੀ ਪ੍ਰਾਪਤੀ ਬਾਰੇ ਵਿਚਾਰ ਦਿੱਤੇ ਗਏ ਹਨ । ਇਨ੍ਹਾਂ ਵਿਚਾਰਾਂ ਦੀ ਅਨੁਭਵਤਾ ਆਮ ਆਦਮੀ ਦੀ ਸਮਰੱਥਾ ਤੋਂ ਬਾਹਿਰ ਹੁੰਦੀ ਹੈ । ਬਾਣੀ ਦੇ ਪਾਠ ਨਾਲ ਆਮ ਆਦਮੀ ਪ੍ਰਭੂ ਨਾਲ ਇਕ-ਮਿਕ ਹੋਈਆਂ—ਆਤਮਾਵਾਂ (ਗੁਰੂ ਸਾਹਿਬਾਨ) ਦੇ ਤਜਰਬੇ ਤੋਂ ਲਾਭ ਉਠਾ ਸਕਦਾ ਹੈ । ਜਿਸ ਤਰ੍ਹਾਂ ਪਿਤਾ ਪਾਸੋਂ ਪੁੱਤਰ ਬਹੁਤ ਸਾਰੀਆਂ ਗੱਲਾਂ ਸਿਖਦਾ ਹੈ, ਜਿਹੜੀਆਂ ਕਿ ਉਹ ਆਪਣੇ ਤਜਰਬੇ ਨਾਲ ਨਹੀਂ ਸਿੱਖ ਸਕਦਾ, ਜਾਂ ਇਕ ਵਿਗਿਆਨੀ ਪਾਸੋਂ ਆਮ ਆਦਮੀ ਵਿਗਿਆਨ ਬਾਰੇ ਜਾਣਕਾਰੀ ਹਾਸਿਲ ਕਰਦਾ ਹੈ, ਏਸੇ ਤਰ੍ਹਾਂ ਗੁਰੂ-ਸਾਹਿਬ ਦੀ ਰਚੀ ਬਾਣੀ ਤੋਂ ਆਮ ਆਦਮੀ ਪ੍ਰਭੂ-ਪ੍ਰਾਪਤੀ ਦਾ ਢੰਗ ਅਤੇ ਸੁਚੱਜੀ ਜੀਵਨ-ਜਾਚ ਸਿਖਦਾ ਹੈ ।

ਗੁਰਬਾਣੀ ਦੇ ਪਾਠ, ਵੀਚਾਰ ਅਤੇ ਅਮਲ ਨਾਲ ਜੀਵਨ-ਆਦਰਸ਼ ਦੀ ਪ੍ਰਾਪਤੀ ਹੁੰਦੀ ਹੈ ਅਤੇ ਪਰਮਾਤਮਾ ਨਾਲ ਸਬੰਧ (ਲਿਵ) ਕਾਇਮ ਕੀਤਾ ਜਾ ਸਕਦਾ ਹੈ । ਗੁਰਬਾਣੀ ਨਾਲ ਬ੍ਰਹਿਮੰਡ ਦੀ ਵਿਸ਼ਾਲਤਾ ਦੀ ਸੋਝੀ ਪੈਂਦੀ ਹੈ ਅਤੇ ਇਸ ਨੂੰ ਸਾਜਣ ਵਾਲੇ-ਪਰਮਾਤਮਾ (ਕਾਦਰ-ਕਰਤਾ) ਦੀ ਅਸੀਮ ਸ਼ਕਤੀ ਦਾ ਅਹਿਸਾਸ ਅਤੇ ਉਸਦੇ ਵਿਸ਼ਾਲ ਹੋਣ ਦੀ ਚੇਤੰਨਤਾ ਪੈਦਾ ਹੁੰਦੀ ਹੈ । ਇਸ ਨਾਲ ਇਨਸਾਨ ਆਪਣੇ ਆਪ ਨੂੰ ਨਾਚੀਜ਼ ਅਥਵਾ ਤੁੱਛ ਸਮਝਣ ਲਗ ਪੈਂਦਾ ਹੈ ਤੇ ਉਸਦੇ ਅੰਦਰੋਂ ਹਉਮੈ-ਹੰਕਾਰ ਦੀਆਂ ਭਾਵਨਾਵਾਂ ਉਡ-ਪੁਡ ਜਾਂਦੀਆਂ ਹਨ, ਜੀਵਾਂ ਨਾਲ ਪ੍ਰੇਮ ਵਧਦਾ ਹੈ ਅਤੇ ਪਰਮਾਤਮਾ ਲਈ ਪਿਆਰ ਤੇ ਸ਼ਰਧਾ ਪੈਦਾ ਹੁੰਦੀ ਹੈ ਤੇ ਵਧਦੀ ਹੈ, ਮਨ ਵਿਚ ਉਸਦੇ ਗੁਣ ਗਾਇਨ ਕਰਨ ਦਾ ਚਾਉ ਪੈਦਾ ਹੁੰਦਾ ਹੈ ਤੇ ਮਨੁੱਖ ਉਸਦੀ ਸਿਫ਼ਤ-ਸਲਾਹ ਵਿਚ ਲਗ ਜਾਂਦਾ ਹੈ, ਉਸ ਨਾਲ ਲਿਵ ਜੁੜ ਜਾਂਦੀ ਹੈ ਅਤੇ ਅੰਤ ਉਸ (ਪ੍ਰਭੂ) ਵਿਚ ਅਭੇਦ ਹੋ ਜਾਂਦਾ ਹੈ । ਇਸੇ ਨੂੰ ਤਾਂ ਨਾਮ ਦੀ ਪ੍ਰਾਪਤੀ ਕਹਿੰਦੇ ਹਨ । ਗੁਰਵਾਕ ਹਨ —

**ਪ੍ਰਭੁ ਬੇਅੰਤ ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥**

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ, ਇਉ ਆਤਮ ਰਾਮੈ ਲੀਨਾ ਹੇ ॥੧੪ ॥੨ ॥੯ ॥**

(ਮਾਰੂ, ਮ: ੧—੧੦੨੯)

**ਭਾਵ-ਅਰਥ :** ਪ੍ਰਭੂ ਅਕਾਲ-ਪੁਰਖ ਬੇਅੰਤ ਹੈ, ਉਸਦੀ ਪ੍ਰਾਪਤੀ ਗੁਰੂ ਦੀ ਮੱਤ ਗ੍ਰਹਿਣ ਕਰਨ ਨਾਲ ਹੁੰਦੀ ਹੈ । ਇਹ ਗੁਰੂ ਦੇ ਸ਼ਬਦ ਰਾਹੀਂ ਮਨ ਨੂੰ ਸਮਝਾਉਣ ਨਾਲ ਹੀ ਸੰਭਵ ਹੈ । ਸ਼ਬਦ ਅਥਵਾ ਸਤਿਗੁਰੂ ਦੀ ਬਾਣੀ ਨੂੰ ਸਤਿ (ਸੱਚਾ, ਸਹੀ, ਠੀਕ) ਕਰਕੇ ਮੰਨਣ ਅਥਵਾ ਗੁਰਬਾਣੀ ਵਿਚ ਦੱਸੇ ਰਾਹ ਉਤੇ ਤੁਰਨ ਨਾਲ ਆਤਮਾ ਪਰਮਾਤਮਾ ਵਿਚ ਲੀਨ ਹੋ ਜਾਂਦੀ ਹੈ ।

**ਗੁਰਬਾਣੀ ਵਰਤੀ ਜਗ ਅੰਤਰਿ, ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩ ॥੯ ॥੨੨ ॥**

(ਮਾਰੂ, ਮ: ੩—੧੦੬੬)

(**ਅਰਥ :** ਗੁਰਬਾਣੀ ਇਸ ਜਗ ਅੰਦਰ ਵਰਤ ਰਹੀ ਹੈ । ਇਸ ਬਾਣੀ ਤੋਂ ਹੀ ਨਾਮ ਪ੍ਰਾਪਤ ਹੁੰਦਾ ਹੈ ।)

**ਅੰਮ੍ਰਿਤ ਬਚਨ ਸਾਧ ਕੀ ਬਾਣੀ ॥**
**ਜੋ ਜੋ ਜਪੈ, ਤਿਸ ਕੀ ਗਤਿ ਹੋਵੈ, ਹਰਿ ਹਰਿ ਨਾਮੁ ਨਿਤ ਰਸਨ ਬਖਾਨੀ**
**॥੧ ॥ ਰਹਾਉ ॥੩੨ ॥੩੧ ॥**

(ਸੂਹੀ, ਮ: ੫—੭੪੪)

(**ਅਰਥ :** ਗੁਰੂ ਦੀ ਬਾਣੀ, ਉਸਦੇ ਅੰਮ੍ਰਿਤ-ਰੂਪੀ ਬਚਨ ਹਨ । ਜੋ ਇਸ ਬਾਣੀ ਦਾ ਜਾਪ ਕਰਦਾ ਹੈ, ਉਸਦੀ ਮੁਕਤੀ ਹੁੰਦੀ ਹੈ ਅਤੇ ਉਹ ਮਨੁੱਖ ਹਰ ਰੋਜ਼ ਜੀਭ ਨਾਲ ਪ੍ਰਭੂ ਨਾਮ ਜਪਣ ਲਗ ਪੈਂਦਾ ਹੈ ।)

**ਨਾਨਕ ਗੁਰਬਾਣੀ ਹਰਿ ਪਾਇਆ, ਹਰਿ ਜਪੁ ਜਾਪਿ ਸਮਾਹਾ ਹੇ ॥੧੬ ॥ ੫ ॥ ੧੪ ॥**

(ਮਾਰੂ, ਮ: ੩—੧੦੨੯)

(**ਅਰਥ :** ਹੇ ਨਾਨਕ (ਜਿਸਨੇ ਵੀ ਪ੍ਰਭੂ ਪ੍ਰਾਪਤ ਕੀਤਾ ਹੈ, ਉਸਨੇ) ਗੁਰਬਾਣੀ ਦੁਆਰਾ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ । ਉਹ ਗੁਰਬਾਣੀ ਗਾਇਨ ਕਰਕੇ, ਭਾਵ ਹਰੀ ਦਾ ਜਾਪ ਕਰਕੇ, ਹਰੀ ਵਿਚ ਸਮਾ ਗਿਆ ਹੈ ।)

**ਗੁਰਬਾਣੀ ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥੪ ॥੩ ॥**

(ਧਨਾਸਰੀ, ਮ: ੩—੬੬੪)

(**ਅਰਥ :** ਮਨੁੱਖ ਗੁਰੂ ਦੀ ਬਾਣੀ ਦੀ ਬਰਕਤ ਨਾਲ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਨੇ ਆਪਣੇ ਚਰਨਾਂ ਵਿਚ ਮਿਲਾਇਆ ਹੈ, ਉਹ ਉਸ ਸਦਾ-ਥਿਰ ਪ੍ਰਭੂ ਦੇ ਰੰਗ ਵਿਚ ਰੰਗੇ ਰਹਿੰਦੇ ਹਨ ।)

**ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ ॥ ੧ ॥ ਰਹਾਉ ॥ ੪ ॥**

(ਬਿਲਾਵਲ, ਮ: ੩—੭੯੭)

(**ਅਰਥ :** ਜਿਹੜਾ ਇਸ ਬਾਣੀ ਨੂੰ ਦਿਲੋ-ਮਨੋਂ ਜਾਣਦਾ ਹੈ ਅਥਵਾ ਬਾਣੀ ਦਾ ਗਾਇਨ ਅਤੇ ਵੀਚਾਰ ਕਰਦਾ ਹੈ, ਉਸਦੇ ਅੰਦਰ ਪ੍ਰਭੂ ਦਾ ਨਾਮ ਵਸ ਜਾਂਦਾ ਹੈ)

ਗੁਰਬਾਣੀ ਸੁਣਿ ਮੈਲੁ ਗਵਾਏ ॥ ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ਰਹਾਉ॥ ੫ ॥

(ਧਨਾਸਰੀ, ਮ: ੩—੬੬੫)

(ਅਰਥ : ਹੇ ਭਾਈ ਗੁਰੂ ਦੀ ਬਾਣੀ ਸੁਣਿਆ ਕਰ । ਇਹ ਬਾਣੀ ਮਨ ਵਿਚੋਂ ਵਿਕਾਰਾਂ ਦੀ ਮੈਲ ਦੂਰ ਕਰ ਦਿੰਦੀ ਹੈ । ਇਹ ਬਾਣੀ ਆਤਮਿਕ ਅਡੋਲਤਾ ਵਿਚ ਟਿਕਾ ਕੇ ਪਰਮਾਤਮਾ ਦਾ ਨਾਮ ਮਨ ਵਿਚ ਵਸਾ ਦਿੰਦੀ ਹੈ ।)

ਗੁਰਮਤਿ ਹਰਿ ਹਰਿ ਮੀਠਾ ਲਾਗਾ, ਗੁਰੁ ਮੀਠੇ ਬਚਨ ਕਢਾਵੈਗੋ ॥
ਸਤਿਗੁਰ ਬਾਣੀ ਪੁਰਖੁ ਪੁਰਖੋਤਮ, ਬਾਣੀ ਸਿਉ ਚਿਤੁ ਲਾਵੈਗੋ ॥ ੨ ॥
ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ, ਮਨੁ ਭੀਨਾ, ਨਿਜ ਘਰਿ ਆਵੈਗੋ ॥
ਤਹ ਅਨਹਤ ਧੁਨੀ, ਬਾਜਹਿ ਨਿਤ ਬਾਜੇ, ਨੀਝਰ ਧਾਰ ਚੁਆਵੈਗੋ ॥ ੩ ॥
ਰਾਮ ਨਾਮੁ ਇਕੁ ਤਿਲ ਤਿਲ ਗਾਵੈ, ਮਨੁ ਗੁਰਮਤਿ ਨਾਮਿ ਸਮਾਵੈਗੋ ॥
ਨਾਮੁ ਸੁਣੈ, ਨਾਮੋ ਮਨਿ ਭਾਵੈ, ਨਾਮੇ ਹੀ ਤ੍ਰਿਪਤਾਵੈਗੋ ॥੪॥੧॥

(ਕਾਨੜਾ, ਮ: ੪—੧੩੦੮)

(ਅਰਥ : ਹੇ ਮਨ ! ਗੁਰੂ ਦੀ ਮਤ ਦੀ ਬਰਕਤ ਨਾਲ ਪਰਮਾਤਮਾ ਦਾ ਨਾਮ ਪਿਆਰਾ ਲੱਗਣ ਲਗ ਪੈਂਦਾ ਹੈ । ਗੁਰੂ ਆਪਣੇ ਸਿੱਖ ਦੇ ਮੂੰਹੋਂ ਸਿਫ਼ਤ-ਸਲਾਹ ਦੇ ਮਿੱਠੇ ਬਚਨ ਹੀ ਕਢਾਉਂਦਾ ਹੈ । ਗੁਰੂ ਦੀ ਬਾਣੀ ਰਾਹੀ ਸਿੱਖ ਸ੍ਰੇਸ਼ਟ ਪੁਰਖ ਪਰਮਾਤਮਾ ਨੂੰ ਮਿਲ ਪੈਂਦਾ ਹੈ । ਇਸ ਵਾਸਤੇ (ਸਿੱਖ) ਸਦਾ ਗੁਰੂ ਦੀ ਬਾਣੀ ਨਾਲ (ਆਪਣਾ) ਚਿੱਤ ਜੋੜਦਾ ਹੈ । ਗੁਰੂ ਦੀ ਬਾਣੀ ਨਾਲ ਮੇਰਾ ਚਿੱਤ ਪੰਘਰ ਜਾਂਦਾ ਹੈ; (ਨਾਮ-ਰਸ ਨਾਲ) ਭਿੱਜ ਜਾਂਦਾ ਹੈ, ਬਾਹਰ ਭਟਕਣ ਦੀ ਥਾਂ ਆਪਣੇ ਅਸਲ ਰੂਪ ਵਿਚ ਟਿਕਿਆ ਰਹਿੰਦਾ ਹੈ । ਹਿਰਦੇ ਵਿਚ ਇਉਂ ਅਨੰਦ ਬਣਿਆ ਰਹਿੰਦਾ ਹੈ, ਮਾਨੋ ਉਸ ਵਿਚ ਇਕ ਸੁਰ ਨਾਲ ਵਾਜੇ ਵਜਦੇ ਰਹਿੰਦੇ ਹਨ, ਮਾਨੋ ਚਸ਼ਮੇ ਦੇ ਪਾਣੀ ਦੀ ਧਾਰ ਚਲਦੀ ਰਹਿੰਦੀ ਹੈ । (ਪਰਮਾਤਮਾ ਦਾ ਭਗਤ) ਹਰ ਵੇਲੇ ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਗੁਰੂ ਦੀ ਮੱਤ ਲੈਕੇ ਉਸਦਾ ਮਨ ਨਾਮ ਵਿਚ ਸਦਾ ਲੀਨ ਰਹਿੰਦਾ ਹੈ । ਉਹ ਹਰ ਵੇਲੇ ਪਰਮਾਤਮਾ ਦਾ ਨਾਮ ਸੁਣਦਾ ਹੈ, ਨਾਮ ਉਸਦੇ ਮਨ ਨੂੰ ਪਿਆਰਾ ਲਗਦਾ ਹੈ ਅਤੇ ਨਾਮ ਦੀ ਰਾਹੀਂ ਹੀ ਉਹ (ਤ੍ਰਿਸ਼ਨਾ ਵਲੋਂ) ਰੱਜਿਆ ਰਹਿੰਦਾ ਹੈ ।)

ਜਿਥੇ ਗੁਰਬਾਣੀ ਵਿਚ ਇਹ ਗੱਲ ਸਪੱਸ਼ਟ ਕੀਤੀ ਗਈ ਹੈ ਕਿ ਹਰ ਹਿਰਦੇ ਵਿਚ ਵਸਦੇ ਅਤੇ ਸਰਬ ਵਿਆਪਕ ਨਾਮ ਦੀ ਪ੍ਰਾਪਤੀ ਗੁਰਬਾਣੀ ਤੋਂ ਹੁੰਦੀ ਹੈ, ਉਥੇ ਇਸ ਗੱਲ ਦੀ ਹੋਰ ਵਿਆਖਿਆ ਕੀਤੀ ਗਈ ਹੈ ਕਿ ਗੁਰਬਾਣੀ ਦੁਆਰਾ ਪ੍ਰਭੂ ਦੀ ਸਿਫ਼ਤ-ਸਲਾਹ (ਵਡਿਆਈ, ਕੀਰਤ ਜੱਸ, ਗੁਣ-ਗਾਇਨ) ਨਾਲ ਹੀ ਪ੍ਰਭੂ-ਨਾਮ ਪ੍ਰਾਪਤ ਹੁੰਦਾ ਹੈ, ਮਨ-ਪ੍ਰਭੂ ਨਾਮ ਵਿਚ ਜੁੜ ਜਾਂਦਾ ਹੈ ਅਥਵਾ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ :—

ਹਰਿ ਕੀਰਤਿ ਉਤਮੁ ਨਾਮੁ ਹੈ, ਵਿਚਿ ਕਲਿਜੁਗ ਕਰਣੀ ਸਾਰੁ ॥
ਮਤਿ ਗੁਰਮਤਿ ਕੀਰਤਿ ਪਾਈਐ, ਹਰਿ ਨਾਮਾ ਹਰਿ ਉਰਿ ਹਾਰੁ ॥ ੨ ॥ ੪ ॥

(ਵਾਰ ਕਾਨੜਾ, ਮ: ੪—੧੩੧੪)

ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ, ਮੇਰੀ ਜਿੰਦੁੜੀਏ,
ਹਰਿ ਕੀਰਤਿ ਹਰਿ ਮਨਿ ਧਾਰੇ ਰਾਮ ॥੧॥੩॥

(ਬਿਹਾਗੜਾ, ਮ: ੪—੫੩੯)

**ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥** (ਜਪੁ ਜੀ)

(ਅੰਮ੍ਰਿਤ ਵੇਲਾ ਪ੍ਰਭੂ ਦੇ ਨਾਮ ਜਪਣ ਦਾ ਸਮਾਂ ਹੈ, ਪ੍ਰਭੂ ਦੀਆਂ ਵਡਿਆਈਆਂ ਦੀ ਵੀਚਾਰ ਕਰਨਾ ਹੀ ਨਾਮ ਜਪਣਾ ਹੈ ।)

**ਕਲਜੁਗ ਮਹਿ ਕੀਰਤਨੁ ਪਰਧਾਨਾ ॥**
**ਗੁਰਮੁਖਿ ਜਪੀਐ ਲਾਇ ਧਿਆਨਾ ॥੬॥੧॥੫॥** (ਮਾਰੂ, ਮ: ੫—੧੦੭੫)
**ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥**
**ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥**

(ਸੂਹੀ, ਮ: ੫—੭੬੨)

(ਨੋਟ ਇਨ੍ਹਾਂ ਤੁਕਾਂ ਵਿਚ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਪ੍ਰਭੂ ਦਾ ਨਾਮ ਜਪਣ ਤੋਂ ਭਾਵ ਉਸਦਾ ਗੁਣ ਗਾਇਨ ਕਰਨਾ ਹੀ ਹੈ ।)

ਸਾਹਿਬ ਸ੍ਰੀ ਗੁਰੂ ਅਮਰ ਦਾਸ ਜੀ ਵੀ ਇਹੀ ਗੱਲ ਸਪੱਸ਼ਟ ਕਰਦੇ ਹਨ ਕਿ ਸੱਚੇ ਪ੍ਰਭੂ ਦੀ ਬਾਣੀ ਦੇ ਅਭਿਆਸ ਨਾਲ ਮਨੁੱਖ ਦਾ ਹਿਰਦਾ ਪਵਿੱਤਰ (ਵਿਕਾਰ-ਰਹਿਤ) ਹੋ ਜਾਂਦਾ ਹੈ ਅਤੇ ਪ੍ਰਭੂ ਦੀ ਸਿਫ਼ਤ-ਸਲਾਹ ਦੁਆਰਾ (ਗੁਣ ਗਾਇਨ ਕਰਕੇ) ਪ੍ਰਭੂ ਦੇ ਨਾਮ ਦੀ ਪ੍ਰਾਪਤੀ ਹੁੰਦੀ ਹੈ :—

**ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥੨॥੩॥੪੨॥**

(ਆਸਾ, ਮ: ੩—੩੬੧)

ਅੰਤ ਵਿਚ ਅਸੀਂ ਇਹ ਆਖ ਸਕਦੇ ਹਾਂ ਕਿ :

(ੳ) ਪ੍ਰਭੂ ਦਾ ਨਾਮ (ਅਥਵਾ ਪ੍ਰਭੂ) ਮਨੁੱਖ ਦੇ ਹਿਰਦੇ ਵਿਚ ਵਸਦਾ ਹੈ ।

(ਅ) ਪ੍ਰਭੂ ਦਾ ਨਾਮ (ਅਥਵਾ ਪ੍ਰਭੂ ਦੀ ਹੋਂਦ) ਸਾਰੇ ਬ੍ਰਹਮੰਡ ਵਿਚ ਵਿਆਪਕ ਹੈ ।

(ੲ) ਨਾਮ ਦੀ ਪ੍ਰਾਪਤੀ ਸਤਿਗੁਰੂ ਦੁਆਰਾ ਹੀ ਹੁੰਦੀ ਹੈ । ਸਤਿਗੁਰੂ ਨਾਮ ਦੀ ਸੋਝੀ 'ਧੁਰ ਕੀ ਬਾਣੀ' ਦੁਆਰਾ ਬਖ਼ਸ਼ਦਾ ਹੈ ।

(ਸ) ਗੁਰਬਾਣੀ ਦੁਆਰਾ ਪ੍ਰਭੂ-ਭਗਤੀ ਦਾ ਢੰਗ ਹੈ—ਪ੍ਰਭੂ ਦਾ ਗੁਣ ਗਾਇਨ ਕਰਨਾ ਅਥਵਾ ਉਸਦੀ ਸਿਫ਼ਤ-ਸਲਾਹ ਜਾਂ ਕੀਰਤ (ਵਡਿਆਈ) ਕਰਨਾ । ਗੁਰਬਾਣੀ ਪ੍ਰਭੂ ਦੇ ਗੁਣਾਂ ਦਾ ਭੰਡਾਰ ਹੈ । ਗੁਰਬਾਣੀ ਦਾ ਪਾਠ, ਕੀਰਤਨ, ਅਤੇ ਪ੍ਰਭੂ ਦੀ ਸਿਫ਼ਤ-ਸਲਾਹ ਹੀ ਪ੍ਰਭੂ ਦਾ ਨਾਮ ਜਪਣਾ ਹੈ ।

## ਨਾਮ ਜਪਣ ਦਾ ਢੰਗ

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥**

ਅਸੀਂ ਇਸ ਬਾਰੇ ਵਿਚਾਰ ਕਰ ਚੁਕੇ ਹਾਂ ਕਿ ਪ੍ਰਭੂ ਦੇ ਨਾਮ ਸਿਮਰਣ ਤੋਂ ਭਾਵ ਪ੍ਰਭੂ ਨਾਲ ਜੁੜੇ ਰਹਿਣਾ ਹੈ, ਪ੍ਰਭੂ ਦੀ ਸ਼ਰਨ ਵਿਚ ਅਉਣਾ ਹੈ, ਪ੍ਰਭੂ ਦੀ ਗੋਦੀ ਦਾ ਨਿੱਘ ਮਾਨਣਾ ਹੈ, ਆਪਣੀ ਨਿੱਕੀ ਜਿਹੀ ਸੁਰਤ ਨੂੰ ਪ੍ਰਭੂ ਦੀ ਸਰਬ ਵਿਅਪਕ ਸੁਰਤ ਨਾਲ ਜੋੜਨਾ ਹੈ । ਇਉਂ ਵੀ ਕਹਿ ਸਕਦੇ ਹਾਂ ਕਿ ਆਪਣੀ ਆਤਮਾ (ਨਿੱਕੀ ਜਿਹੀ ਜੋਤਿ) ਨੂੰ

ਪਰਮਾਤਮਾ (ਸਰਬ ਵਿਆਪਕ ਜਿੰਦ/ਸਰਬ ਵਿਆਪਕ ਜੋਤਿ) ਨਾਲ ਇਕ ਸੁਰ ਕਰਨਾ ਹੈ, ਮੇਲਣਾ ਅਥਵਾ ਜੋੜਨਾ ਹੈ ।

ਪ੍ਰਭੂ ਨਾਲ ਜੁੜੇ ਰਹਿਣ ਲਈ ਜੋ ਢੰਗ ਵਰਤਿਆ ਜਾਂਦਾ ਹੈ, ਉਸਨੂੰ ਨਾਮ-ਜਪਣ ਜਾਂ ਨਾਮ ਸਿਮਰਨ ਦਾ ਢੰਗ ਆਖਿਆ ਜਾਂਦਾ ਹੈ ।

ਨਾਮ ਜਪਣ ਦੇ ਆਰੰਭ ਵਿਚ ਸਭ ਤੋਂ ਪਹਿਲਾਂ ਇਸ ਗੱਲ ਦੀ ਲੋੜ ਹੈ ਕਿ ਆਪਣੇ ਹਿਰਦੇ ਨੂੰ ਇਸ ਯੋਗ ਬਣਾਇਆ ਜਾਵੇ ਕਿ ਉਸ ਵਿਚ ਪ੍ਰਭੂ ਦਾ ਨਾਮ ਵਸ ਸਕੇ । ਇਹ ਤਾਂ ਹੀ ਸੰਭਵ ਹੈ ਕਿ ਮਨ ਵਿਚੋਂ ਵਿਕਾਰਾਂ ਨੂੰ ਕੱਢਿਆ ਜਾਵੇ, ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋਇਆ ਜਾਵੇ, ਆਪਣੇ ਆਚਰਣ, ਨੂੰ ਉੱਚਾ-ਸੁੱਚਾ ਬਣਾਇਆ ਜਾਵੇ । ਇਸ ਤਰ੍ਹਾਂ ਦੀ ਅਵੱਸਥਾ ਪ੍ਰਾਪਤ ਕਰਨ ਲਈ ਸਤਿਗੁਰੂ ਦੀ ਸ਼ਰਨ ਵਿਚ ਆ ਕੇ, ਉਸਦੇ ਹੁਕਮਾਂ ਨੂੰ ਮਨ ਵਿਚ ਵਸਾ ਕੇ, ਉਨ੍ਹਾਂ ਹੁਕਮਾਂ ਦੀ ਸੇਧ ਵਿਚ ਜੀਵਨ-ਜੀਉਣਾ ਚਾਹੀਦਾ ਹੈ । ਏਸੇ ਲਈ ਫ਼ਰਮਾਇਆ ਗਿਆ ਹੈ —

**ਜਿਸੁ ਜਲ ਨਿਧਿ ਕਾਰਣਿ, ਤੁਮ ਜਗਿ ਆਏ, ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥**
**ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥**
**ਮਨ ਰੇ, ਥਿਰੁ ਰਹੁ, ਮਤੁ ਕਤ ਜਾਹੀ ਜੀਉ ॥**
**ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ, ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥**
**ਅਵਗੁਣ ਛੋਡਿ ਗੁਣਾ ਕਉ ਧਾਵਹੁ, ਕਰਿ ਅਵਗੁਣ ਪਛੁਤਾਹੀ ਜੀਉ ॥**
**ਸਰ ਅਪਸਰ ਕੀ ਸਾਰ ਨ ਜਾਣਹਿ, ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥**
**ਅੰਤਰਿ ਮੈਲੁ ਲੋਭ ਬਹੁ ਝੂਠੇ, ਬਾਹਰਿ ਨਾਵਹੁ ਕਾਹੀ ਜੀਉ ॥**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ, ਅੰਤਰ ਕੀ ਗਤਿ ਤਾਹੀ ਜੀਉ ॥੩॥**
**ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ, ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥**
**ਜਿਉ ਭਾਵੈ ਤਿਉ ਰਾਖਹੁ ਹਰਿ ਜੀਉ, ਜਨ ਨਾਨਕ ਸਬਦਿ ਸਲਾਹੀ ਜੀਉ ॥੪॥੬॥**

(ਸੋਰਠਿ, ਮ: ੧—੫੯੮)

**ਅਰਥ** :— ਹੇ ਮੇਰੇ ਮਨ !(ਅੰਦਰ ਹੀ ਪ੍ਰਭੂ ਚਰਨਾਂ ਵਿਚ) ਟਿਕਿਆ ਰਹੁ (ਵੇਖੀਂ ਨਾਮ ਅੰਮ੍ਰਿਤ ਦੀ ਭਾਲ ਵਿਚ) ਕਿਤੇ ਬਾਹਰ ਨਾਂਹ ਭਟਕਦਾ ਫਿਰੀਂ । ਜੇ ਤੂੰ ਬਹਾਰ ਢੂੰਢਣ ਤੁਰ ਪਿਆ ਤਾਂ ਬਹੁਤ ਦੁਖ ਪਾਏਂਗਾ । ਅਟੱਲ ਆਤਮਿਕ ਜੀਵਨ ਦੇਣ ਵਾਲਾ ਨਾਮ ਰਸ ਤੇਰੇ ਘਰ ਵਿਚ (ਹਿਰਦੇ ਵਿਚ) ਹੀ ਹੈ ॥੧॥ ਰਹਾਉ ॥

ਗੁਰੂ ਸਾਹਿਬ ਸ਼ਬਦ ਦੇ ਇਸ ਪਹਿਲੇ ਬੰਦ ਵਿਚ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਜਿਸ ਨਾਮ ਅੰਮ੍ਰਿਤ ਦੇ ਖ਼ਜ਼ਾਨੇ ਦੀ ਖ਼ਾਤਰ ਤੁਸੀਂ ਜਗਤ ਵਿਚ ਆਏ ਹੋ, ਉਹ ਨਾਮ ਅੰਮ੍ਰਿਤ, ਗੁਰੂ ਪਾਸੋਂ ਮਿਲਦਾ ਹੈ ।(ਪਰ ਇਸ ਨਾਮ ਅੰਮ੍ਰਿਤ ਦੀ ਪ੍ਰਾਪਤੀ ਲਈ) ਧਾਰਮਿਕ ਭੇਖ ਦਾ ਪਹਿਰਾਵਾ ਛਡੋ । ਮਨ ਦੀ ਚਲਾਕੀ ਭੀ ਛਡੋ ।(ਬਾਹਰੋਂ ਸ਼ਕਲ ਧਰਮੀਆਂ ਵਾਲੀ ਤੇ ਅੰਦਰ ਦੁਨੀਆਂ ਨੂੰ ਠਗਣ ਦੀ ਚਲਾਕੀ), ਇਸ ਦੋ ਰੁਖੀ ਚਾਲ ਵਿਚ ਪਿਆਂ ਇਹ ਨਾਮ ਰੂਪੀ ਅੰਮ੍ਰਿਤ ਫਲ ਨਹੀਂ ਮਿਲ ਸਕਦਾ ॥੧॥

ਹੇ ਭਾਈ ! ਅਉਗੁਣ ਛੱਡ ਕੇ ਗੁਣ ਹਾਸਲ ਕਰਨ ਦਾ ਜਤਨ ਕਰੋ । ਜੇ ਅਉਗੁਣ ਹੀ ਕਰਦੇ ਰਹੋਗੇ ਤਾਂ ਪਛਤਾਨਾ ਪਏਗਾ । ਹੇ ਮਨ ! ਤੂੰ ਮੁੜ ਮੁੜ ਮੋਹ ਦੇ ਚਿੱਕੜ ਵਿਚ ਡੁੱਬ ਰਿਹਾ ਹੈਂ । ਤੂੰ ਚੰਗੇ ਮੰਦੇ ਦੀ ਪਰਖ ਕਰਨੀ ਨਹੀਂ ਜਾਣਦਾ ॥੨॥

(ਹੇ ਭਾਈ) ਜੇ ਅੰਦਰ (ਮਨ ਵਿਚ) ਲੋਭ ਦੀ ਮੈਲ ਹੈ ਤੇ ਲੋਭ ਅਧੀਨ ਹੋ ਕੇ ਕੋਈ ਠੱਗੀ ਦੇ ਕੰਮ ਕਰਦੇ ਹੋ ਤਾਂ ਬਾਹਰ (ਤੀਰਥਾਂ ਤੇ) ਇਸ਼ਨਾਨ ਕਰਨ ਦਾ ਕੀ ਲਾਭ ? ਅੰਦਰਲੀ ਉੱਚੀ ਅਵਸਥਾ ਤਦੋਂ ਹੀ ਬਣੇਗੀ, ਜੇ ਗੁਰੂ ਦੇ ਦਸੇ ਰਸਤੇ ਉਤੇ ਤੁਰ ਕੇ ਸਦਾ ਪ੍ਰਭੂ ਦਾ ਪਵਿੱਤ੍ਰ ਨਾਮ ਜਪੋਗੇ ॥ ੩ ॥

ਹੇ ਮਨ ! ਲੋਭ ਛੱਡ, ਨਿੰਦਿਆ ਤੇ ਝੂਠ ਦਾ ਤਿਆਗ ਕਰ । ਗੁਰੂ ਬਚਨਾਂ ਤੇ ਤੁਰਿਆਂ ਹੀ ਸਦਾ ਥਿਰ ਰਹਿਣ ਵਾਲਾ ਨਾਮ ਰੂਪੀ ਅੰਮ੍ਰਿਤ ਫਲ ਮਿਲੇਗਾ ।

ਹੇ ਦਾਸ ਨਾਨਕ ! (ਪ੍ਰਭੂ ਦਰ ਤੇ ਅਰਦਾਸ ਕਰ ਤੇ ਆਖ) ਹੇ ਪ੍ਰਭੂ ! ਜਿਵੇਂ ਤੇਰੀ ਰਜ਼ਾ ਹੈ ਤਿਵੇਂ ਮੈਨੂੰ ਰੱਖ । (ਪਰ ਇਹ ਮਿਹਰ ਕਰ ਕਿ) ਗੁਰੂ ਦੇ ਸ਼ਬਦ ਵਿਚ ਜੁੜ ਕੇ ਮੈਂ ਤੇਰੀ ਸਿਫ਼ਤ ਸਲਾਹ ਕਰਦਾ ਰਹਾਂ ॥ ੪ ॥ ੯ ॥

ਸਪਸ਼ਟ ਹੈ ਕਿ :

1. ਮਨੁੱਖ ਦਾ ਜੀਵਨ ਮਨੋਰਥ, ਅਟੱਲ, ਆਤਮਿਕ ਜੀਵਨ ਦੇਣ ਵਾਲਾ ਨਾਮ-ਅੰਮ੍ਰਿਤ ਜਲ ਪ੍ਰਾਪਤ ਕਰਨਾ ਹੈ ਜੋ ਕੇਵਲ ਸੱਚੇ ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ ।
2. ਇਹ ਅੰਮ੍ਰਿਤ ਜਲ ਕਿਸੇ ਭੇਖ ਧਾਰਨ ਕਰਨ, ਤੀਰਥਾਂ ਤੇ ਇਸ਼ਨਾਨ ਕਰਨ, ਜੰਗਲਾਂ ਵਿਚ ਜਾ ਕੇ ਭਟਕਣ ਨਾਲ ਪ੍ਰਾਪਤ ਨਹੀਂ ਹੋ ਸਕਦਾ ।
3. ਹਉਮੈ ਛਡ ਕੇ, ਦੁਬਿਧਾ ਦਾ ਤਿਆਗ ਕਰਕੇ, ਵਿਕਾਰਾਂ ਤੋਂ ਉੱਚੇ ਉਠਕੇ ਗੁਰੂ ਦੇ ਦੱਸੇ ਰਸਤੇ ਤੇ ਤੁਰਨ ਨਾਲ, ਪ੍ਰਭੂ ਦੀ ਸੱਚੀ ਸਿਫ਼ਤ ਸਲਾਹ ਕਰਨ ਨਾਲ ਹੀ ਇਹ ਆਤਮਿਕ ਰਸ ਪ੍ਰਾਪਤ ਹੋ ਸਕਦਾ ਹੈ ।

ਗੁਰੂ ਨਾਨਕ ਪਾਤਸ਼ਾਹ ਫ਼ੁਰਮਾਉਂਦੇ ਹਨ ਜਿਸ ਮਨੁੱਖ ਦੇ ਅੰਦਰ ਲਾਲਚ, ਝੂਠ, ਠਗੀ, ਪਰਾਈ ਨਿੰਦਾ, ਕ੍ਰੋਧ ਆਦਿਕ ਵਿਕਾਰ ਮੌਜੂਦ ਹੋਣ ਅਤੇ ਹੋਰ ਕਈ ਤਰ੍ਹਾਂ ਦੇ ਚਸਕੇ ਹੋਣ, ਉਸ ਮਨੁੱਖ ਦੇ ਮਨ ਵਿਚ ਨਾਮ ਦਾ ਨਿਵਾਸ ਨਹੀਂ ਹੋ ਸਕਦਾ । ਜਿਸ ਮਨ ਵਿਚ ਸੋਨਾ, ਚਾਂਦੀ, ਘੋੜੇ, ਮਹਿਲ ਮਾੜੀਆਂ, ਸੁਹਣੀ-ਸੇਜ, ਸੁੰਦਰ ਇਸਤਰੀ ਅਤੇ ਤਰ੍ਹਾਂ-ਤਰ੍ਹਾਂ ਦੇ ਖਾਣ ਪੀਣ ਦੇ ਚਸਕੇ ਮੌਜੂਦ ਹੋਣ ਉਸ ਮਨ ਵਿਚ ਨਾਮ ਦਾ ਨਿਵਾਸ ਨਹੀਂ ਹੋ ਸਕਦਾ । ਪ੍ਰਭੂ ਦੇ ਨਾਮ ਦਾ ਨਿਵਾਸ ਤਾਂ ਉਸ ਮਨੁੱਖ ਦੇ ਹਿਰਦੇ ਵਿਚ ਹੀ ਹੋ ਸਕਦਾ ਹੈ ਜੋ ਪ੍ਰਭੂ ਨੂੰ ਭਾਉਣ ਵਾਲੇ ਬੋਲ ਬੋਲਦਾ ਹੈ, ਅਥਵਾ ਪ੍ਰਭੂ ਦੀ ਸਿਫਤ ਸਲਾਹ ਕਰਦਾ ਹੈ —

ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ ਪਰ ਮਲੁ ਮੁਖਿ ਸੁਧੀ, ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ ॥ ੧ ॥
ਬਾਬਾ, ਬੋਲੀਐ ਪਤਿ ਹੋਇ ॥
ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ ॥ ੧ ॥ ਰਹਾਉ ॥
ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ ॥
ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ ॥ ੨ ॥

ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ ॥
ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ ॥
ਜੋ ਤਿਸੁ ਭਾਵਹਿ ਸੇ ਭਲੇ, ਹੋਰਿ ਕਿ ਕਹਣ ਵਖਾਣ ॥੩॥
ਤਿਨ ਮਤਿ, ਤਿਨ ਪਤਿ, ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ ॥
ਤਿਨ ਕਾ ਕਿਆ ਸਾਲਾਹਣਾ, ਅਵਰ ਸੁਆਲਿਉ ਕਾਇ ॥
ਨਾਨਕ ਨਦਰੀ ਬਾਹਰੇ, ਰਾਚਹਿ ਦਾਨਿ, ਨ ਨਾਇ ॥੪॥੪॥

(ਸਿਰੀ ਰਾਗੁ, ਮ: ੧—ਪੰਨਾ ੧੫)

ਅਰਥ : ਹੇ ਭਾਈ ! ਉਹ ਬੋਲ ਬੋਲਣਾ ਚਾਹੀਦਾ ਹੈ ਜਿਸ ਨਾਲ ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਮਿਲੇ । ਉਹੀ ਮਨੁੱਖ ਅਸਲ ਵਿਚ ਚੰਗੇ ਹਨ, ਜੋ ਪ੍ਰਭੂ ਦੀ ਹਜ਼ੂਰੀ ਵਿਚ ਚੰਗੇ ਆਖੇ ਜਾਂਦੇ ਹਨ, ਮੰਦ-ਕਰਮੀ ਬੰਦੇ ਬੈਠੇ ਝੂਰਦੇ ਹੀ ਹਨ ।੧ ।ਰਹਾਉ ।

ਹੇ ਮੇਰੇ ਕਰਤਾਰ ! ਮੇਰੀਆਂ ਤਾਂ ਇਹ ਕਰਤੂਤਾਂ ਹਨ — ਖਾਣ ਦਾ ਲਾਲਚ ਮੇਰੇ ਅੰਦਰ ਕੁੱਤਾ ਹੈ ਜੋ ਹਰ ਵੇਲੇ ਖਾਣ ਨੂੰ ਮੰਗਦਾ ਹੈ, ਭੌਂਕਦਾ ਹੈ, ਝੂਠ ਦੀ ਵਾਦੀ ਮੇਰੇ ਅੰਦਰ ਚੂਹੜਾ ਹੈ ਜਿਸਨੇ ਮੈਨੂੰ ਬਹੁਤ ਨੀਵਾਂ ਕਰ ਦਿੱਤਾ ਹੈ, ਦੂਜਿਆਂ ਨੂੰ ਠੱਗ ਕੇ ਖਾਣਾ ਮੇਰੇ ਅੰਦਰ ਮੁਰਦਾਰ ਹੈ ਜੋ ਸੁਆਰਥ ਦੀ ਬੂ ਵਧਾ ਰਿਹਾ ਹੈ, ਪਰਾਈ ਨਿੰਦਾ ਮੇਰੇ ਮੂੰਹ ਵਿਚ ਸਮੂਲਚੀ ਪਰਾਈ ਮੈਲ ਹੈ, ਕਰੋਧ-ਅੱਗ ਮੇਰੇ ਅੰਦਰ ਚੰਡਾਲ ਬਣੀ ਪਈ ਹੈ, ਮੈਨੂੰ ਕਈ ਚਸਕੇ ਹਨ, ਮੈਂ ਆਪਣੇ ਆਪ ਨੂੰ ਵਡਿਆਉਂਦਾ ਹਾਂ ।੧ ।

ਸੋਨਾ ਚਾਂਦੀ ਇਕੱਠਾ ਕਰਨ ਦਾ ਚਸਕਾ, ਇਸਤ੍ਰੀ — ਭਾਵ ਕਾਮ ਦਾ ਚਸਕਾ, ਸੁਗੰਧੀਆਂ ਦੀ ਲਗਨ, ਘੋੜਿਆਂ ਦੀ ਸਵਾਰੀ ਦਾ ਸ਼ੌਕ, ਨਰਮ-ਨਰਮ ਸੇਜਾਂ ਤੇ ਸੋਹਣੇ ਮਹਲ-ਮਾੜੀਆਂ ਦੀ ਲਾਲਸਾ, ਸੁਆਦਲੇ ਮਿੱਠੇ ਪਦਾਰਥ ਤੇ ਮਾਸ ਖਾਣ ਦਾ ਚਸਕਾ; ਜੇ ਮਨੁੱਖਾ ਸਰੀਰ ਨੂੰ ਇਤਨੇ ਚਸਕੇ ਲਗੇ ਹੋਏ ਹੋਣ ਤਾਂ ਪ੍ਰਮਾਤਮਾ ਦੇ ਨਾਮ ਦਾ ਟਿਕਾਣਾ ਕਿਸ ਹਿਰਦੇ ਵਿਚ ਹੋ ਸਕਦਾ ਹੈ ।੨ ।

ਉਹੀ ਬੋਲ ਬੋਲਿਆ ਹੋਇਆ ਸੁਚੱਜਾ ਹੈ ਜਿਸ ਦੇ ਬੋਲਣ ਨਾਲ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ । ਹੇ ਮੂਰਖ ਅੰਵਾਣ ਮਨ, ਸੁਣ ! ਫਿੱਕਾ ਨਾਮ-ਰਸ ਤੋਂ ਸੱਖਣਾ ਬੋਲ ਬੋਲਿਆਂ ਖ਼ੁਆਰ ਹੋਈਦਾ ਹੈ, ਭਾਵ ਜੇ ਸਾਰੀ ਉਮਰ ਨਿਰੀਆਂ ਉਹੀ ਗੱਲਾਂ ਕਰਦੇ ਰਹੀਏ ਜੋ ਪ੍ਰਭੂ ਦੀ ਯਾਦ ਤੋਂ ਖਾਲੀ ਹੋਣ ਤਾਂ ਦੁਖੀ ਹੀ ਰਹੀਦਾ ਹੈ । ਪ੍ਰਭੂ ਦੀ ਸਿਫ਼ਤਿ ਸਲਾਹ ਤੋਂ ਬਿਨਾਂ ਹੋਰ ਗੱਲਾਂ ਵਿਅਰਥ ਹਨ । ਜੋ ਮਨੁੱਖ ਪ੍ਰਭੂ ਦੀ ਸਿਫ਼ਤਿ ਸਲਾਹ ਕਰਕੇ ਉਸ ਪ੍ਰਭੂ ਨੂੰ ਪਿਆਰੇ ਲਗਦੇ ਹਨ ਉਹੀ ਚੰਗੇ ਹਨ ।੩ ।

ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪ੍ਰਭੂ ਹਰ ਵੇਲੇ ਵੱਸ ਰਿਹਾ ਹੈ, ਉਹ ਅਕਲ ਵਾਲੇ ਹਨ, ਇੱਜ਼ਤ ਵਾਲੇ ਹਨ ਤੇ ਧਨ ਵਾਲੇ ਹਨ । ਐਸੇ ਭਲੇ ਮਨੁੱਖਾਂ ਦੀ ਸਿਫ਼ਤ ਕੀਤੀ ਨਹੀਂ ਜਾ ਸਕਦੀ । ਉਹਨਾਂ ਵਰਗਾ ਸੋਹਣਾ ਹੋਰ ਕੌਣ ਹੈ ? ਹੇ ਨਾਨਕ ! ਪ੍ਰਭੂ ਦੀ ਮਿਹਰ ਦੀ ਨਜ਼ਰ ਤੋਂ ਵਾਂਝੇ ਬੰਦੇ ਉਸ ਦੇ ਨਾਮ ਵਿਚ ਨਹੀਂ ਜੁੜਦੇ, ਉਸ ਦੇ ਦਿਤੇ ਧਨ, ਪਦਾਰਥ ਵਿਚ ਮਸਤ ਰਹਿੰਦੇ ਹਨ ।

ਭਾਵ, ਜਿਸ ਮਨੁੱਖ ਦੇ ਮਨ ਵਿਚ ਦੁਨੀਆਂ ਦੇ ਚਸਕਿਆਂ ਤੇ ਵਿਕਾਰਾਂ ਦਾ ਜ਼ੋਰ ਹੋਵੇ ਉਹ ਪ੍ਰਮਾਤਮਾ ਦੇ ਨਾਮ ਵਿਚ ਨਹੀਂ ਜੁੜ ਸਕਦਾ । ਚਸਕੇ ਵਿਕਾਰ ਤੇ ਭਗਤੀ ਇਕੋ

ਹਿਰਦੇ ਵਿਚ ਇਕੱਠੇ ਨਹੀਂ ਹੋ ਸਕਦੇ । ਅਜਿਹਾ ਮਨੁੱਖ ਭਾਵੇਂ ਕਿਤਨਾ ਹੀ ਅਕਲ ਵਾਲਾ, ਮੰਨਿਆ-ਪ੍ਰਮੰਨਿਆ ਤੇ ਧਨੀ ਹੋਵੇ, ਉਸ ਦਾ ਜੀਵਨ ਖੇਹ-ਖੁਆਰੀ ਵਿਚ ਹੀ ਲੰਘਦਾ ਹੈ । ਚਸਕਾ ਕੋਈ ਭੀ ਹੋਵੇ, ਮਾੜਾ ਹੈ । ਮਨੁੱਖ ਤਦੋਂ ਹੀ ਕੁਰਾਹੇ ਪੈਂਦਾ ਹੈ ਜਦੋਂ ਸਰੀਰਕ ਲੋੜਾਂ ਤੋਂ ਲੰਘ ਕੇ ਚਸਕੇ ਵਿਚ ਫਸ ਜਾਂਦਾ ਹੈ । ਇਹ ਚਸਕਾ ਚਾਹੇ ਧਨ ਜੋੜਨ ਦਾ ਹੈ, ਚਾਹੇ ਸੋਹਣੇ ਘਰ ਬਨਾਣ ਦਾ ਹੈ, ਚਾਹੇ ਮਠਿਆਈਆਂ ਖਾਣ ਦਾ ਹੈ ਤੇ ਚਾਹੇ ਮਾਸ ਖਾਣ ਦਾ ਹੈ । ਚਸਕਿਆਂ ਵਿਚ ਫਸਿਆ ਜੀਵ ਨਾਮ ਨਹੀਂ ਜਪ ਸ਼ਕਦਾ । ਜੇ ਗੁਰੂ ਦੀ ਸ਼ਰਨ ਪੈ ਕੇ ਨਾਮ ਜਪੇ ਤਾਂ ਚਸਕਿਆਂ ਤੋਂ ਛੁੱਟ ਸਕਦਾ ਹੈ ।

ਨਾਮ-ਮਾਰਗੀ ਨੂੰ ਇਸ ਸੰਸਾਰ ਵਿਚ ਵਿਕਾਰਾਂ, ਸੰਸਾਰਕ ਵਸਤਾਂ (ਧਨ, ਜਾਇਦਾਦ, ਧੀਆਂ-ਪੁੱਤਰ, ਸੁਖ-ਸਾਧਨ) ਦੇ ਮੋਹ ਤੋਂ ਇਵੇਂ ਨਿਰਲੇਪ ਰਹਿਣਾ ਪੈਂਦਾ ਹੈ ਜਿਵੇਂ ਮੁਰਗਾਬੀ ਪਾਣੀ ਵਿਚ ਰਹਿ ਕੇ ਪਾਣੀ ਦੇ ਪ੍ਰਭਾਵ ਤੋਂ ਬਚੀ ਰਹਿੰਦੀ ਹੈ ਤੇ ਕੰਵਲ ਫੁੱਲ ਪਾਣੀ ਵਿਚ ਪੈਦਾ ਹੋ ਕੇ ਤੇ ਵੱਧ ਫੁਲ ਕੇ ਵੀ ਆਪਣੇ ਆਪ ਨੂੰ ਪਾਣੀ ਅਤੇ ਚਿੱਕੜ ਤੋਂ ਨਿਰਲੇਪ ਰਖਦਾ ਹੈ । ਏਸੇ ਲਈ ਸਤਿਗੁਰੂ ਜੀ ਫ਼ੁਰਮਾਉਂਦੇ ਹਨ :—

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ॥**
**ਰਹਹਿ ਇਕਾਂਤਿ ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ ॥**
**ਅਗਮੁ ਅਗੋਚਰੁ ਦੇਖਿ ਦਿਖਾਏ, ਨਾਨਕੁ ਤਾਕਾ ਦਾਸੋ ॥੫॥**

(ਰਾਮਕਲੀ, ਮ: ੧—ਸਿਧ ਗੋਸਟਿ—੯੩੮)

(**ਭਾਵ ਅਰਥ** : ਜਿਵੇਂ ਪਾਣੀ ਵਿਚ ਕੰਵਲ ਫੁੱਲ ਨਿਰਲੇਪ ਰਹਿੰਦਾ ਹੈ (ਹਾਲਾਂਕਿ ਉਸਦੀ ਖੁਰਾਕ ਪਾਣੀ ਵਿਚ ਹੈ)—ਪਾਣੀ ਦੀ ਸਤਹ ਤੋਂ ਉਪਰ ਰਹਿੰਦਾ ਹੈ, ਜਿਵੇਂ ਮੁਰਗਾਬੀ ਨਦੀ ਵਿਚ ਰਹਿੰਦੀ ਹੈ ਤੇ ਤਰਦੀ ਹੈ ਪਰ ਆਪਣੇ ਖੰਭਾਂ ਨੂੰ ਭਿੱਜਣ ਨਹੀਂ ਦਿੰਦੀ, ਇਵੇਂ ਹੀ ਮਨੁੱਖ ਨੂੰ ਸੰਸਾਰ ਵਿਚ ਮਾਇਆ ਦੇ ਪ੍ਰਭਾਵ ਤੋਂ ਬਚੇ ਰਹਿਣਾ ਚਾਹੀਦਾ ਹੈ । ਇਸ ਅਵਸਥਾ ਵਿਚ ਸੁਰਤ (ਧਿਆਨ) ਨੂੰ ਗੁਰੂ ਦੇ ਸ਼ਬਦ (ਗੁਰਬਾਣੀ) ਵਿਚ ਜੋੜ ਕੇ ਭਵ-ਸਾਗਰ ਤਰਿਆ ਜਾ ਸਕਦਾ ਹੈ । ਇਹ ਹੀ ਨਾਮ ਜਪਣਾ ਹੈ । ਇੰਝ ਸੰਸਾਰ ਵਿਚ ਰਹਿੰਦਿਆਂ ਹੋਇਆਂ ਮਾਇਆ ਤੋਂ ਨਿਰਲੇਪ ਰਹਿਣਾ ਹੈ, ਆਸਾ ਵਿਚ ਨਿਰਾਸ ਹੋ ਕੇ ਵਰਤਣਾ ਹੈ । ਇਹੀ (ਗੁਰਮਤਿ ਵਿਚ) 'ਇਕਾਂਤ' ਰਹਿਣਾ ਹੈ । ਇਸ ਤਰ੍ਹਾਂ ਦਾ ਸ਼ੁਭ ਬਣ ਕੇ ਨਾਮ ਜਪਣ ਵਾਲਾ ਮਨੁੱਖ, ਨਿਰੰਕਾਰ, ਜੋ ਮਨੁੱਖੀ ਮਨ ਦੀ ਪਹੁੰਚ ਤੋਂ ਪਰੇ ਹੈ ਅਤੇ ਇੰਦਰੀਆਂ ਦੀ ਛੁਹ ਤੋਂ ਪਰੇ ਹੈ, ਨੂੰ ਅਨੁਭਵ ਕਰ ਸਕਦਾ ਹੈ ਤੇ ਹੋਰਨਾਂ ਨੂੰ ਵੀ ਅਨੁਭਵ ਕਰਾ ਸਕਦਾ ਹੈ । ਸਤਿਗੁਰੂ ਆਖਦੇ ਹਨ, ਮੈਂ ਅਜਿਹੇ ਪੁਰਖ ਦਾ ਦਾਸ ਹਾਂ ।

ਇੰਝ ਮਨ ਨੂੰ ਨਾਮ ਦੇ ਨਿਵਾਸ ਦੇ ਯੋਗ ਬਣਾ ਕੇ ਪ੍ਰਭੂ ਦੇ ਸਿਮਰਨ ਵਿਚ ਲੱਗਣ ਦਾ ਉੱਦਮ ਕਰਨਾ ਹੈ । ਇਸ ਸਾਰੀ ਕਿਰਿਆ (ਨਾਮ-ਜਪਣ ਦੀ ਬਿਧੀ) ਦਾ ਬਿਆਨ ਗੁਰੂ ਨਾਨਕ ਪਾਤਸ਼ਾਹ ਇੰਝ ਕਰਦੇ ਹਨ :—

**ਭਾਂਡਾ ਧੋਇ, ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥**
**ਦੂਧੁ ਕਰਮ, ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ ॥੧॥**
**ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥**

ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ, ਤਬ ਮਥੀਐ, ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥
ਮਨੁ ਸੰਪਟੁ, ਜਿਤੁ ਸਤ ਸਰਿ ਨਾਵਣੁ, ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ, ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥ ੩ ॥
ਕਹਦੇ ਕਹਹਿ, ਕਹੇ ਕਹਿ ਜਾਵਹਿ, ਤੁਮ ਸਰਿ ਅਵਰੁ ਨ ਕੋਈ ॥
ਭਗਤਿਹੀਣੁ ਨਾਨਕੁ ਜਨੁ ਜੰਪੈ, ਹਉ ਸਾਲਾਹੀ ਸਚਾ ਸੋਈ ॥ ੪ ॥ ੧ ॥

(ਰਾਗੁ ਸੂਹੀ, ਮ: ੧, ਚਉਪਦੇ, ਘਰ ੧, ਪੰਨਾ—੭੨੮)

**ਪਦ ਅਰਥ :** ਨਿਰਾਫਲ—ਵਿਅਰਥ । **ਧੋਇ**—ਧੋ ਕੇ । **ਬੈਸਿ**—ਬੈਠ ਕੇ, ਟਿਕ ਕੇ । **ਕਰਮ**—ਰੋਜ਼ਾਨਾ ਕਿਰਤ-ਕਾਰ । **ਸਮਾਇਣੁ**—ਜਾਗ । **ਨਿਰਾਸ**—ਦੁਨੀਆਂ ਦੀਆਂ ਆਸਾਂ ਤੋਂ ਨਿਰਲੇਪ ਹੋ ਕੇ । **ਨੇਤ੍ਰਉ**—ਨੇਤ੍ਰਾ, ਮਧਾਣੀ ਦੇ ਦੁਆਲੇ ਵਲੇਟੀ ਜਾਣ ਵਾਲੀ ਰਸੀ ਜਿਸ ਨਾਲ ਮਧਾਣੀ ਨੂੰ ਭਵਾਂ ਕੇ ਚਾਟੀ ਵਿਚ ਦੁਧ ਰਿੜਕੀਦਾ ਹੈ । **ਮਥੀਐ**—ਰਿੜਕੀਦਾ ਹੈ । **ਇਨ ਬਿਧਿ**—ਇਸ ਤਰੀਕੇ ਨਾਲ । **ਸੰਪਟ**—ਉਹ ਡੱਬਾ ਜਿਸ ਵਿਚ ਠਾਕੁਰ-ਮੂਰਤੀ ਨੂੰ ਰਖੀਦਾ ਹੈ । **ਸਤ ਸਰਿ**—ਸਤ ਸਰੋਵਰ ਵਿਚ, ਸਾਧ ਸੰਗਤ ਵਿਚ । **ਭਾਵਨ**—ਸ਼ਰਧਾ । **ਪਾਤੀ**—ਪੱਤਰਾਂ ਨਾਲ । **ਤ੍ਰਿਪਤ ਕਰੇ**—ਪ੍ਰਸੰਨ ਕਰੇ । **ਪੂਜਾ ਪ੍ਰਾਣ**—ਪ੍ਰਾਣਾਂ ਪ੍ਰਯੰਤ ਪੂਜਾ ਕਰੇ, ਆਪਾ ਵਾਰੇ, ਅਪਣੱਤ ਛੱਡੇ । **ਰਵਤੁ ਰਹੈ**—ਮਿਲਿਆ ਰਹਿੰਦਾ ਹੈ । **ਤੁਮ ਸਰਿ**—ਤੇਰੇ ਬਰਾਬਰ, ਤੇਰੇ ਸਿਮਰਨ ਦੇ ਨਾਲ ਦਾ । **ਅਵਰੁ**—ਹੋਰ ਉਦਮ । **ਜੰਪੈ**—ਬੇਨਤੀ ਕਰਦਾ ਹੈ । **ਹਉਂ**—ਮੈਂ । **ਸਾਲਾਹੀ**—ਸਿਫ਼ਤ ਸਲਾਹ ਕਰਾਂ ।

**ਅਰਥ :** ਹੇ ਭਾਈ ! ਜੇ ਪ੍ਰਭੂ ਨੂੰ ਪ੍ਰਸੰਨ ਕਰਨਾ ਹੈ ਤਾਂ ਸਿਰਫ਼ ਪ੍ਰਭੂ-ਨਾਮ ਹੀ ਜਪੋ । ਸਿਮਰਨ ਛੱਡ ਕੇ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਸਾਰੇ ਉਦਮ ਵਿਅਰਥ ਹਨ । ਰਹਾਉ ।

ਮੱਖਣ ਹਾਸਲ ਕਰਨ ਲਈ, ਹੇ ਭਾਈ ! ਤੁਸੀਂ ਪਹਿਲਾਂ ਭਾਂਡਾ ਧੋ ਕੇ, ਬੈਠ ਕੇ, ਉਸ ਭਾਂਡੇ ਨੂੰ ਧੂਪ ਦੇ ਕੇ, ਤਦੋਂ ਦੁੱਧ ਲੈਣ ਜਾਂਦੇ ਹੋ । ਫਿਰ ਜਾਗ ਲਗਾ ਕੇ ਉਸਨੂੰ ਜਮਾਂਦੇ ਹੋ । ਇਸ ਤਰ੍ਹਾਂ ਜੇ ਨਾਮ-ਅੰਮ੍ਰਿਤ ਪ੍ਰਾਪਤ ਕਰਨਾ ਹੈ ਤਾਂ ਹਿਰਦੇ ਨੂੰ ਪਵਿੱਤਰ ਕਰਕੇ ਮਨ ਨੂੰ ਰੋਕੋ, ਇੰਝ ਇਸ ਹਿਰਦੇ-ਭਾਂਡੇ ਨੂੰ ਧੂਪੁ ਦਿਉ, ਤਦੋਂ ਦੁੱਧ ਲੈਣ ਜਾਵੋ । ਰੋਜ਼ਾਨਾ ਕਿਰਤ-ਕਾਰ ਦੁੱਧ ਹੈ । ਪ੍ਰਭੂ-ਚਰਨਾਂ ਵਿਚ ਹਰ ਵੇਲੇ ਸੁਰਤਿ ਜੋੜੀ ਰੱਖਣੀ ਰੋਜ਼ਾਨਾ ਕਿਰਤ-ਕਾਰ ਵਿਚ ਜਾਗ ਲਾਣੀ ਹੈ, ਜੁੜੀ ਸੁਰਤਿ ਦੀ ਬਰਕਤ ਨਾਲ ਦੁਨੀਆਂ ਦੀਆਂ ਆਸਾਂ ਤੋਂ ਉਤਾਂਹ ਉਠੋ, ਇਸ ਤਰ੍ਹਾਂ ਇਹ ਦੁੱਧ ਜਮਾਵੋ । ਭਾਵ, ਜੁੜੀ ਸੁਰਤਿ ਦੀ ਸਹਾਇਤਾ ਨਾਲ ਰੋਜ਼ਾਨਾ ਕਿਰਤ-ਕਾਰ ਕਰਦਿਆਂ ਭੀ ਮਾਇਆ ਵਲੋਂ ਉਪਰਾਮਤਾ ਜੇਹੀ ਹੀ ਰਹੇਗੀ ।੧।

ਦੁੱਧ ਰਿੜਕਣ ਵੇਲੇ ਤੁਸੀਂ ਨੇਤਰੇ ਦੀਆਂ ਈਟੀਆਂ ਹੱਥ ਵਿਚ ਫੜਦੇ ਹੋ । ਆਪਣੇ ਇਸ ਮਨ ਨੂੰ ਵੱਸ ਵਿਚ ਕਰੋ । ਆਤਮਿਕ ਜੀਵਨ ਵਾਸਤੇ ਇਸ ਤਰ੍ਹਾਂ ਇਹ ਮਨ-ਰੂਪ ਈਟੀਆਂ ਹੱਥ ਵਿਚ ਫੜੋ । ਮਾਇਆ ਦੇ ਮੋਹ ਦੀ ਨੀਂਦ ਮਨ ਉਤੇ ਪ੍ਰਭਾਵ ਨਾ ਪਾਏ ਇਹ ਹੈ ਨੇਤ੍ਰਾ । ਜੀਭ ਨਾਲ ਪ੍ਰਮਾਤਮਾ ਦਾ ਨਾਮ ਜਪੋ । ਜਿਉਂ ਜਿਉਂ ਨਾਮ ਜਪੋਗੇ, ਤਿਉਂ-ਤਿਉਂ ਇਹ ਰੋਜ਼ਾਨਾ ਕਿਰਤ-ਕਾਰ ਕਰਦੇ ਹੋਏ ਹੀ ਨਾਮ-ਅੰਮ੍ਰਿਤ ਪ੍ਰਾਪਤ ਕਰ ਲਵੋਗੇ ।੨।

ਪੁਜਾਰੀ ਮੂਰਤੀ ਨੂੰ ਡੱਬੇ ਵਿਚ ਪਾਂਦਾ ਹੈ, ਜੇ ਜੀਵ ਆਪਣੇ ਮਨ ਨੂੰ ਡੱਬਾ ਬਣਾਏ ਉਸ ਵਿਚ ਪ੍ਰਮਾਤਮਾ ਦਾ ਨਾਮ ਟਿਕਾ ਕੇ ਰਖੇ । ਉਸ ਨਾਮ ਦੀ ਰਾਹੀਂ ਸਾਧ ਸੰਗਤਿ ਸਰੋਵਰ

ਵਿਚ ਇਸ਼ਨਾਨ ਕਰੇ, ਮਨ ਵਿਚ ਟਿਕੇ ਪ੍ਰਭੂ-ਠਾਕੁਰ ਨੂੰ ਸ਼ਰਧਾ ਦੇ ਪੱਤਰਾਂ ਨਾਲ ਪ੍ਰਸੰਨ ਕਰੇ, ਜੇ ਜੀਵ ਸੇਵਕ ਬਣ ਕੇ ਆਪਾ ਭਾਵ-ਛੱਡ ਕੇ ਅੰਦਰ ਵਸਦੇ ਠਾਕੁਰ ਪ੍ਰਭੂ ਦੀ ਸੇਵਾ ਸਿਮਰਨ ਕਰੇ, ਤਾਂ ਇਹਨਾਂ ਤਰੀਕਿਆਂ ਨਾਲ ਉਹ ਜੀਵ ਮਾਲਕ-ਪ੍ਰਭੂ ਨੂੰ ਸਦਾ ਮਿਲਿਆ ਰਹਿੰਦਾ ਹੈ ।੩ ।

ਸਿਮਰਨ ਤੋਂ ਬਿਨਾਂ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਹੋਰ ਉੱਦਮ ਦੱਸਣ ਵਾਲੇ ਬੰਦੇ ਜੋ ਭੀ ਹੋਰ ਹੋਰ ਉੱਦਮ ਦਸਦੇ ਹਨ, ਉਹ ਦਸ ਦਸ ਕੇ ਆਪਣਾ ਜੀਵਨ ਸਮਾਂ ਵਿਅਰਥ ਗਵਾ ਜਾਂਦੇ ਹਨ, ਕਿਉਂਕਿ ਹੇ ਪ੍ਰਭੂ ! ਤੇਰੇ ਸਿਮਰਨ ਵਰਗਾ ਹੋਰ ਕੋਈ ਉੱਦਮ ਨਹੀਂ ਹੈ । ਗੁਰੂ ਸਾਹਿਬ ਪ੍ਰਭੂ ਪਾਸ ਬੇਨਤੀ ਕਰਨ ਦਾ ਢੰਗ ਦਸਦੇ ਹੋਏ ਕਹਿੰਦੇ ਹਨ ਕਿ ਭਾਵੇਂ ਤੇਰਾ ਦਾਸ ਨਾਨਕ ਭਗਤੀ ਤੋਂ ਸੱਖਣਾ ਹੀ ਹੈ ਫਿਰ ਭੀ ਇਹੀ ਬੇਨਤੀ ਕਰਦਾ ਹੈ ਕਿ ਮੈਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਦਾ ਸਿਫ਼ਤਿ ਸਾਲਾਹ ਕਰਦਾ ਰਹਾਂ ।੪ ।੧ ।

ਜਪੁ ਜੀ ਸਾਹਿਬ ਦੀ ਆਖਰੀ ਪਉੜੀ ਵਿਚ ਵੀ ਨਾਮ-ਸਿਮਰਨ ਦੇ ਢੰਗ ਨੂੰ ਸਪੱਸ਼ਟ ਕੀਤਾ ਗਿਆ ਹੈ । ਸਤਿਗੁਰੂ ਫ਼ੁਰਮਾਉਂਦੇ ਹਨ :—

**ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਰਣਿ ਮਤਿ, ਵੇਦੁ ਹਥੀਆਰੁ ॥**

**ਭਉ ਖਲਾ, ਅਗਨਿ ਤਪ ਤਾਉ ॥ ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥**

**ਘੜੀਐ ਸਬਦੁ ਸਚੀ ਟਕਸਾਲ ॥੩੮ ॥** (ਪੰਨਾ ੮)

**ਪਦ ਅਰਥ :** **ਜਤੁ**—ਆਪਣੇ ਸਰੀਰਕ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕ ਰੱਖਣਾ । **ਪਾਹਾਰਾ**—ਸੁਨਿਆਰੇ ਦੀ ਭੱਠੀ । **ਸੁਨਿਆਰੁ**—ਸੁਨਿਆਰਾ । **ਅਹਰਣਿ**—ਲੋਹਾ ਜਿਸ ਉਤੇ ਸੁਨਿਆਰ ਹਥੌੜੇ ਨਾਲ ਗਹਿਣੇ ਘੜਦਾ ਹੈ । **ਮਤਿ**—ਅਕਲ । **ਵੇਦੁ**—ਗਿਆਨ । ਹਥੀਆਰੁ—ਹਥੌੜਾ । **ਭਉ**—ਅਕਾਲ ਪੁਰਖ ਦਾ ਡਰ । **ਖਲਾ**—ਧੌਂਕਣੀ, ਜਿਸ ਨਾਲ ਸੁਨਿਆਰੇ ਫੂਕ ਮਾਰਕੇ ਅੱਗ ਭਖਾਉਂਦੇ ਹਨ । **ਤਪਤਾਉ**—ਤਪਾਂ ਦਾ ਤਪਣਾ, ਘਾਲ-ਘਾਲਣੀ, ਉੱਦਮ ਕਰਨਾ । ਭਾਂਡਾ—ਕੁਠਾਲੀ । **ਭਾਉ**—ਪ੍ਰੇਮ । **ਅੰਮ੍ਰਿਤ**—ਅਕਾਲ ਪੁਰਖ ਦਾ ਅਮਰ ਕਰਨ ਵਲਾ ਨਾਮ । ਤਿਤੁ—ਉਸ ਭਾਂਡੇ ਵਿਚ । **ਘੜੀਐ ਸ਼ਬਦੁ**—ਸ਼ਬਦ ਘੜਿਆ ਜਾਂਦਾ ਹੈ । **ਟਕਸਾਲ**—ਸਿੱਕੇ (ਰੁਪਏ ਆਦਿਕ) ਘੜਨ ਵਾਲੀ ਥਾਂ ।

**ਅਰਥ :** ਇੰਦ੍ਰਿਆਂ ਤੇ ਕਾਬੂ ਰਖਣਾ ਸੁਨਿਆਰੇ ਦੀ ਭੱਠੀ ਸਮਝੋ, ਧੀਰਜ ਨੂੰ ਸੁਨਿਆਰਾ ਬਣਾਓ, ਆਪਣੀ ਮੱਤ (ਬੁੱਧੀ) ਨੂੰ ਅਹਿਰਣ ਬਣਾਓ ਤੇ ਗਿਆਨ ਨੂੰ ਗਹਿਣੇ ਘੜਨ ਵਾਲਾ ਹਥੌੜਾ ਬਣਾਓ । ਅਕਾਲ ਪੁਰਖ ਦੇ ਡਰ ਨੂੰ ਧੌਂਕਣੀ ਬਣਾਓ । ਘਾਲ-ਕਮਾਈ ਰੂਪੀ ਅੱਗ ਉੱਚੇ ਆਚਰਨ ਦੀ ਭੱਠੀ ਵਿਚ ਬਾਲੋ, ਪ੍ਰਭੂ-ਪ੍ਰੇਮ ਨੂੰ ਕੁਠਾਲੀ ਬਣਾਓ ਤੇ ਕੁਠਾਲੀ ਵਿਚ ਨਾਮ-ਅੰਮ੍ਰਿਤ ਨੂੰ ਢਾਲੋ । ਇਹ-ਹੀ ਸੱਚੀ ਟਕਸਾਲ ਹੈ, ਜਿਸ ਵਿਚ ਸ਼ਬਦ ਘੜਿਆ ਜਾਂਦਾ ਹੈ; ਭਾਵ ਅਜਿਹੀ ਅਵਸਥਾ ਬਣ ਜਾਂਦੀ ਹੈ ਜਿਸ ਵਿਚ ਪਹੁੰਚਾਉਣਾ ਗੁਰੂ ਦੇ ਸ਼ਬਦ ਦਾ ਮਨੋਰਥ ਹੈ । ਮਨੁਖ ਨਾਮ-ਸਿਮਰਨ ਰਾਹੀਂ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।

ਸੋ ਪ੍ਰਭੂ ਦਾ ਨਾਮ ਜਪਣਾ ਇਕ ਸੁਚੱਜੀ ਜੀਵਨ-ਜਾਚ ਅਪਣਾਉਣਾ ਹੈ, ਜਿਸਦੀ ਸੇਧ ਗੁਰਬਾਣੀ ਵਿਚ ਦਿੱਤੀ ਗਈ ਹੈ । ਇਸ ਜੀਵਨ ਜਾਚ ਵਿਚ ਸਰੀਰਕ ਇੰਦ੍ਰਿਆਂ (ਜਾਂ ਇੰਦਰੀਆਂ) ਤੇ ਕਾਬੂ ਰਖਣਾ ਭਾਵ ਉੱਚਾ ਆਚਰਣ ਬਣਾਉਣਾ, ਮਨ ਦੀ ਘਾੜਤ ਲਈ

ਧੀਰਜ ਧਾਰਨ ਕਰਨਾ, ਗੁਰੂ ਦੇ ਗਿਆਨ ਨਾਲ ਮੱਤ ਨੂੰ ਉੱਚੀ ਕਰਨਾ, ਮਨ ਵਿਚ ਪ੍ਰਭੂ ਦਾ ਡਰ ਰੱਖਣਾ, ਆਦਿ ਉੱਦਮ ਕਰਨਾ ਅਤਿ ਲੋੜੀਂਦਾ ਹੈ । ਮਨ ਵਿਚ ਪ੍ਰਭੂ ਲਈ ਸ਼ਰਧਾ ਤੇ ਪ੍ਰੇਮ ਦਾ ਹੋਣਾ ਲਾਜ਼ਮੀ ਹੈ ।

ਗੁਰੂ ਪਾਤਸ਼ਾਹ ਦਾ ਸਮਝਾਉਣ ਦਾ ਢੰਗ ਬਹੁਤ ਸੁਖੈਨ ਸੀ । ਮਨੁੱਖ ਜਿਹੋ ਜਿਹੀ ਕਿਰਤਕਾਰ ਕਰਦੇ ਸਨ, ਧਾਰਮਿਕ ਕਰਮ-ਕਾਂਡ ਕਰਦੇ ਸਨ ਜਾਂ ਕੋਈ ਵਿਸ਼ੇਸ਼ ਭੇਖ ਧਾਰਨ ਕਰਦੇ ਸਨ, ਸਤਿਗੁਰੂ ਜੀ ਉਨ੍ਹਾਂ ਦੀ ਕਿਰਤ ਕਾਰ, ਭੇਖਾਂ ਤੇ ਕਰਮ ਕਾਂਡਾਂ ਦੀ ਸ਼ਬਦਾਵਲੀ ਵਰਤ ਕੇ ਗੁਰਮਤਿ ਦੀ ਗੱਲ ਸਮਝਾ ਦਿੰਦੇ ਸਨ । ਨਾਮ-ਸਿਮਰਨ ਦੀ ਬਿਧੀ (ਢੰਗ ਅਥਵਾ ਤਰੀਕਾ) ਨੂੰ ਵੀ ਇਸੇ ਤਰ੍ਹਾਂ ਸਮਝਾਇਆ ਗਿਆ ਹੈ ।

ਗੁਰੂ ਨਾਨਕ ਸਾਹਿਬ ਦੇ ਸਮੇਂ ਯੋਗ-ਮੱਤ ਦਾ ਕਾਫ਼ੀ ਪਰਚਾਰ ਸੀ । ਇਹ ਲੋਕ ਸੁਰਤ ਨੂੰ ਟਿਕਾਉਣ ਅਥਵਾ ਮਨ ਦੀ ਇਕਸਾਰਤਾ ਲਈ ਸ਼ਰਾਬ ਦਾ ਸੇਵਨ ਕਰਨਾ ਅਤੀ ਜ਼ਰੂਰੀ ਸਮਝਦੇ ਸਨ । ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਨਾਮ-ਸਿਮਰਨ ਕਰਨਾ ਹੀ ਸੁਰਤ ਨੂੰ ਪ੍ਰਭੂ ਚਰਨਾਂ ਵਿਚ ਜੋੜਨ ਤੇ ਆਤਮਿਕ ਅਡੋਲਤਾ ਪ੍ਰਾਪਤ ਕਰਨ ਦਾ ਇੱਕੋ ਇੱਕ ਸਾਧਨ ਹੈ । ਜਿਹੜਾ ਮਨੁੱਖ ਨਾਮ-ਅੰਮ੍ਰਿਤ ਪੀਣ ਲਗ ਪੈਂਦਾ ਹੈ, ਉਹ ਸ਼ਰਾਬ ਤੋਂ ਨਫ਼ਰਤ ਕਰਨ ਲਗ ਪੈਂਦਾ ਹੈ । ਯੋਗੀਆਂ ਨੂੰ ਨਾਮ-ਜਪਣ ਦਾ ਢੰਗ ਸਮਝਾਉਣ ਲਈ ਸਤਿਗੁਰੂ ਜੀ ਨੇ ਸ਼ਰਾਬ ਬਣਾਉਣ ਦੀ ਕਿਰਿਆ ਨਾਲ ਸਬੰਧਤ ਸ਼ਬਦਾਵਲੀ ਵਰਤੀ ਹੈ । ਆਪ ਫ਼ੁਰਮਾਉਂਦੇ ਹਨ :

ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ, ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ ॥ ੧ ॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥
ਅਹਿ, ਨਿਸਿ ਬਨੀ, ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥ ੧ ॥ ਰਹਾਉ ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ, ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥ ੨ ॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥
ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥
ਕਹੁ ਨਾਨਕ, ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ ॥ ੪ ॥ ੪ ॥ ੩੮ ॥

(ਆਸਾ, ਮਹਲਾ ੧—ਪੰਨਾ ੩੬੦)

ਪਦ ਅਰਥ : ਬਾਬਾ—ਹੇ ਜੋਗੀ । ਮਤਵਾਰੋ—ਮਸਤ । ਸਹਜ—ਅਡੋਲਤਾ । ਅਹਿ—ਦਿਨ । ਨਿਸਿ—ਰਾਤ । ਅਨਾਹਦ—ਇਕ ਰਸ, ਲਗਾਤਾਰ । ਗਹਿਆ—ਪਕੜਿਆ, ਗ੍ਰਹਿਣ ਕੀਤਾ ॥ ੧ ॥ ਰਹਾਉ ॥

ਗਿਆਨੁ—ਅਕਾਲ ਪੁਰਖ ਨਾਲ ਡੂੰਘੀ ਸਾਂਝ । ਧਿਆਨੁ —ਪ੍ਰਭੂ ਦੀ ਯਾਦ ਵਿਚ ਸੁਰਤਿ ਜੁੜੀ ਰਹਿਣੀ । ਧਾਵੈ—ਮਹੂਏ (ਇਕ ਕਿਸਮ ਦਾ ਰੁੱਖ) ਦੇ ਫੁੱਲ । ਕਰਣੀ—ਉੱਚਾ ਆਚਰਨ । ਕਸੁ—ਕਿੱਕਰ ਦੇ ਸੱਕ । ਭਵਨ—ਸਰੀਰ । ਭਾਠੀ—ਭੱਠੀ (ਲਾਹਣ ਵਾਲਾ

ਭਾਂਡਾ, ਭਾਂਡੇ ਦੇ ਉੱਪਰ ਨਾਲ ਤੇ ਹੇਠ ਅੱਗ) । ਇਤੁ ਰਸਿ—ਇਸ ਰਸ ਰਾਹੀਂ । ਅਮਿਉ—ਅੰਮ੍ਰਿਤ ॥੧॥

ਪੂਰਾ—ਸਭ ਗੁਣਾਂ ਦਾ ਮਾਲਕ ਪ੍ਰਭੂ । ਸਾਚੁ—ਸਦਾ ਟਿਕੇ ਰਹਿਣ ਵਾਲਾ । ਮਦਿ—ਸ਼ਰਾਬ ਵਿਚ । ਛੂਛੈ—ਫੋਕੇ । ਭਾਉ—ਪਿਆਰ ॥੨॥

ਸਾਖੀ—ਉਪਦੇਸ਼, ਸਿਖਿਆ । ਪਰਵਾਣੁ—ਕਬੂਲ ॥੩॥

ਰਤਾ—ਰੰਗਿਆ ਹੋਇਆ । ਜੂਐ—ਜੂਏ ਵਿਚ । ਖੀਵਾ—ਮਸਤ । ਧਾਰੈ—ਬ੍ਰਿਤੀ ਵਿਚ, ਲਿਵ ਵਿਚ ॥੪॥

ਅਰਥ :— ਹੇ ਜੋਗੀ ! ਤੁਸੀਂ ਸੁਰਤ ਨੂੰ ਟਿਕਾਣ ਲਈ ਸ਼ਰਾਬ ਪੀਂਦੇ ਹੋ, ਇਹ ਨਸ਼ਾ ਉੱਤਰ ਜਾਂਦਾ ਹੈ, ਤੇ ਸੁਰਤਿ ਮੁੜ ਉੱਖੜ ਜਾਂਦੀ ਹੈ) ਅਸਲ ਮਸਤਾਨਾ ਉਹ ਮਨ ਹੈ ਜੋ ਪਰਮਾਤਮਾ ਦੇ ਸਿਮਰਨ ਦਾ ਰਸ ਪੀਂਦਾ ਹੈ (ਸਿਮਰਨ ਦਾ ਅਨੰਦ ਮਾਣਦਾ ਹੈ) ਜੋ (ਸਿਮਰਨ ਦੀ ਬਰਕਤ ਨਾਲ) ਅਡੋਲਤਾ ਦੇ ਹੁਲਾਰਿਆਂ ਵਿਚ ਟਿਕਿਆ ਰਹਿੰਦਾ ਹੈ, ਜਿਸ ਨੂੰ ਪ੍ਰਭੂ-ਚਰਨਾਂ ਦੇ ਪ੍ਰੇਮ ਦੀ ਇਤਨੀ ਲਿਵ ਲਗਦੀ ਹੈ ਕਿ ਦਿਨ ਰਾਤ ਬਣੀ ਰਹਿੰਦੀ ਹੈ, ਜੋ ਆਪਣੇ ਗੁਰੂ ਦੇ ਸ਼ਬਦ ਨੂੰ ਸਦਾ ਇਕ-ਰਸ ਆਪਣੇ ਅੰਦਰ ਟਿਕਾਈ ਰਖਦਾ ਹੈ ॥੧॥ ਰਹਾਉ ॥

(ਹੇ ਜੋਗੀ !) ਪਰਮਾਤਮਾ ਨਾਲ ਡੂੰਘੀ ਸਾਂਝ ਨੂੰ ਗੁੜ ਬਣਾ, ਪ੍ਰਭੂ-ਚਰਨਾਂ ਵਿਚ ਜੁੜੀ ਸੁਰਤਿ ਨੂੰ ਮਹੂਏ ਦੇ ਫੁੱਲ ਬਣਾ, ਉੱਚੇ ਆਚਰਨ ਨੂੰ ਕਿੱਕਰਾਂ ਦੇ ਸੱਕ ਬਣਾ ਕੇ ਇਹਨਾਂ ਵਿਚ ਰਲਾ ਦੇ । ਸਰੀਰਕ ਮੋਹ ਨੂੰ ਸਾੜ—ਇਹ ਸ਼ਰਾਬ ਕੱਢਣ ਦੀ ਭੱਠੀ ਤਿਆਰ ਕਰ, ਪ੍ਰਭੂ ਚਰਨਾਂ ਵਿਚ ਪਿਆਰ ਜੋੜ—ਇਹ ਹੈ ਉਹ ਠੰਢਾ ਪੋਚਾ ਜੋ ਅਰਕ ਵਾਲੀ ਨਾਲੀ ਉਤੇ ਫੇਰਨਾ ਹੈ । ਇਸ ਸਾਰੇ ਮਿਲਵੇਂ ਰਸ ਵਿਚੋਂ (ਅਟੱਲ ਆਤਮਿਕ ਜੀਵਨ ਦਾਤਾ) ਅੰਮ੍ਰਿਤ ਨਿਕਲੇਗਾ ॥੧॥

(ਹੇ ਜੋਗੀ !) ਇਹ ਹੈ ਉਹ ਪਿਆਲਾ ਜਿਸ ਦੀ ਮਸਤੀ ਸਦਾ ਟਿਕੀ ਰਹਿੰਦੀ ਹੈ । ਸਭ ਗੁਣਾਂ ਦਾ ਮਾਲਕ ਪ੍ਰਭੂ ਅਡੋਲਤਾ ਵਿਚ ਰੱਖ ਕੇ ਉਸ ਮਨੁੱਖ ਨੂੰ ਇਹ ਪਿਆਲਾ ਪਿਲਾਂਦਾ ਹੈ, ਜਿਸ ਉਤੇ ਉਹ ਆਪ ਮਿਹਰ ਦੀ ਨਜ਼ਰ ਕਰਦਾ ਹੈ । ਜਿਹੜਾ ਮਨੁੱਖ ਅਟੱਲ ਆਤਮਿਕ ਜੀਵਨ ਦੇਣ ਵਾਲੇ ਇਸ ਰਸ ਦਾ ਵਪਾਰੀ ਬਣ ਜਾਏ ਉਹ ਤੁਹਾਡੇ ਵਾਲੇ ਇਸ ਹੋਛੇ ਸ਼ਰਾਬ ਦੇ ਨਸ਼ੇ ਨਾਲ ਪਿਆਰ ਨਹੀਂ ਕਰਦਾ ॥੨॥

ਜਿਸ ਮਨੁੱਖ ਨੇ ਅਟੱਲ ਆਤਮਿਕ ਜੀਵਨ ਦੇਣ ਵਾਲੀ ਗੁਰੂ ਦੀ ਸਿੱਖਿਆ ਭਰੀ ਬਾਣੀ ਦਾ ਰਸ ਪੀਤਾ ਹੈ, ਉਹ ਪੀਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੋ ਜਾਂਦਾ ਹੈ । ਉਹ ਪਰਮਾਤਮਾ ਦੇ ਦਰ ਦੇ ਦੀਦਾਰ ਦਾ ਪ੍ਰੇਮੀ ਬਣ ਜਾਂਦਾ ਹੈ । ਉਸ ਨੂੰ ਨਾ ਮੁਕਤੀ ਦੀ ਲੋੜ ਰਹਿੰਦੀ ਹੈ, ਨਾ ਬੈਕੁੰਠ ਦੀ ॥੩॥

ਹੇ ਨਾਨਕ ! (ਆਖ—) ਹੇ ਭਰਥਰ ਜੋਗੀ ! ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਲਾਹ ਵਿਚ ਰੰਗਿਆ ਗਿਆ ਹੈ, ਉਹ ਸਦਾ ਮਾਇਆ ਦੇ ਮੋਹ ਤੋਂ ਵਿਰਕਤ (ਨਿਰਲੇਪ) ਰਹਿੰਦਾ ਹੈ, ਉਹ ਆਪਣਾ ਮਨੁੱਖਾ ਜੀਵਨ ਜੂਏ ਵਿਚ, ਭਾਵ ਐਜ਼ਾਈਂ ਨਹੀਂ ਗਵਾਂਦਾ, ਉਹ ਤਾਂ ਅਟੱਲ ਆਤਮਿਕ ਜੀਵਨ ਦਾਤੇ ਅਨੰਦ ਵਿਚ ਮਸਤ ਰਹਿੰਦਾ ਹੈ ॥੪॥

ਇਸ ਸ਼ਬਦ ਵਿਚ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਨਾਮ-ਸਿਮਰਨ ਲਈ ਅਕਾਲ-ਪੁਰਖ ਦਾ ਗਿਆਨ (ਉਸਦੇ ਗੁਣ ਜੋ ਸਤਿਗੁਰੂ ਤੋਂ ਪਤਾ ਲਗਦੇ ਹਨ), ਪ੍ਰਭੂ ਦੀ ਯਾਦ ਵਿਚ ਸੁਰਤ ਜੋੜਨੀ, ਉੱਚਾ ਆਚਰਨ ਬਣਾਉਣਾ, ਸਰੀਰਕ ਮੋਹ ਨੂੰ ਤਿਆਗਣਾ ਅਤੇ ਪ੍ਰਭੂ-ਪਿਆਰ ਬਹੁਤ ਜ਼ਰੂਰੀ ਹੈ । ਇਨ੍ਹਾਂ ਨੂੰ ਜੀਵਨ ਜਾਚ ਦੇ ਅੰਗ ਬਣਾਇਆਂ ਹੀ ਨਾਮ-ਜਲ ਦੀ ਪ੍ਰਾਪਤੀ ਹੁੰਦੀ ਹੈ । ਮਨ ਦੀ ਅਜਿਹੀ ਘਾੜਤ ਗੁਰੂ ਦੇ ਉਪਦੇਸ਼ ਨਾਲ ਹੀ ਘੜੀ ਜਾ ਸਕਦੀ ਹੈ ਜਿਸਦੇ ਸਿੱਟੇ ਵਜੋਂ ਮਨੁੱਖ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੋ ਜਾਂਦਾ ਹੈ, ਉਹ ਪ੍ਰਭੂ ਦੇ ਦਰ ਦਾ ਪ੍ਰੇਮੀ ਬਣ ਜਾਂਦਾ ਹੈ ਤੇ ਉਸ ਦੀ ਪ੍ਰਭੂ ਨਾਲ ਲਿਵ ਜੁੜ ਜਾਂਦੀ ਹੈ । ਇਹ ਹੀ ਤਾਂ ਨਾਮ ਸਿਮਰਨ ਹੈ ।

ਸੋਰਠਿ ਰਾਗ ਵਿਚ ਉਚਾਰਣ ਕੀਤੇ ਗਏ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਰੋਜ਼ੀ ਕਮਾਉਣ ਦੇ ਚਾਰ ਮੁੱਖ ਵਸੀਲਿਆਂ (ਖੇਤੀ-ਬਾੜੀ, ਦੁਕਾਨਦਾਰੀ, ਸੌਦਾਗਰੀ, ਵਪਾਰ ਅਤੇ ਨੌਕਰੀ) ਦੀਆਂ ਉਦਾਹਰਣਾਂ ਦੇ ਕੇ ਨਾਮ ਜਪਣ ਦਾ ਢੰਗ ਸਮਝਾਉਂਦੇ ਹਨ । ਇਸ ਸ਼ਬਦ ਵਿਚ ਵੀ ਆਪ ਨੇ ਸਮਝਾਇਆ ਹੈ ਕਿ ਨਾਮ-ਜਪਣ ਲਈ ਸੰਸਾਰਕ ਵਸਤਾਂ (ਮਾਇਆ) ਦਾ ਮੋਹ ਤਿਆਗਣਾ ਬਹੁਤ ਜ਼ਰੂਰੀ ਹੈ ਅਤੇ ਉੱਚਾ ਆਚਰਣ, ਮਿਹਨਤ (ਉੱਦਮ), ਪ੍ਰਭੂ-ਪ੍ਰੇਮ, ਪ੍ਰਭੂ ਦੀ ਮਿਹਰ, ਉੱਚੀ ਸੁਰਤ, ਉਚੇ-ਸੁੱਚੇ ਵਿਚਾਰ, ਚੰਗੇ ਗੁਣਾਂ ਨੂੰ ਧਾਰਨ ਕਰਨਾ, ਚੰਗੇ ਕੰਮ ਕਰਨੇ, ਪ੍ਰਭੂ-ਹੁਕਮ ਨੂੰ ਮੰਨਣਾ (ਜਿਸਦੀ ਸੋਝੀ ਗੁਰੂ ਬਖ਼ਸ਼ਦਾ ਹੈ), ਵਿਕਾਰਾਂ ਦਾ ਤਿਆਗ ਆਦਿ ਨੂੰ ਜੀਵਨ-ਜਾਚ ਦਾ ਅੰਗ ਬਣਾਉਣਾ ਅਤੀ ਲੋੜੀਂਦਾ ਹੈ । ਸ਼ਬਦ ਇਸ ਪਰਕਾਰ ਹੈ :

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ ॥
ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥ ੧ ॥
ਬਾਬਾ, ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ ॥ ਰਹਾਉ ॥
ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ, ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ ॥ ੨ ॥
ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ ॥ ੩ ॥
ਲਾਇ ਚਿਤੁ ਕਰਿ ਚਾਕਰੀ, ਮੰਨਿ ਨਾਮੁ, ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ, ਤਾ ਕੋ ਆਖੈ ਧੰਨੁ ॥
ਨਾਨਕ, ਵੇਖੈ ਨਦਰਿ ਕਰਿ, ਚੜੈ ਚਵਗਣ ਵੰਨੁ ॥ ੪ ॥ ੨ ॥

(ਸੋਰਠਿ, ਮਹਲਾ ੧, ਘਰੁ ੧—ਪੰਨਾ ੫੯੫)

ਪਦ ਅਰਥ : ਕਰਣੀ—ਉੱਚਾ ਆਚਰਨ । ਸਰਮ—(ਸ਼੍ਰਮ) ਮੇਹਨਤ, ਉੱਦਮ । ਰਖ—ਰਾਖਾ । ਭਾਉ—ਪ੍ਰੇਮ । ਕਰਮ—ਬਖ਼ਸ਼ਿਸ਼ । ਭਾਗਠ—ਭਾਗਾਂ ਵਾਲੇ, ਧਨਾਢ । ੧ ।

ਹਾਣੁ—ਬੀਤਣਾ, ਗੁਜ਼ਰਨਾ, ਘਟਣਾ । ਆਰਜਾ—ਉਮਰ । ਹਟੁ—ਦੁਕਾਨ । ਵਥੁ—ਸੌਦਾ । ਸੋਚ—ਵਿਚਾਰ । ਭਾਂਡਸਾਲ—ਭਾਂਡਿਆਂ ਦੀ ਕਤਾਰ । ਮਨੁ ਹਸੁ—ਮਨ ਦਾ ਹਾਸਾ, ਮਨ ਦਾ ਖਿੜਾਉ ।੨ ।

ਸਾਸਤ—ਧਰਮ ਪੁਸਤਕਾਂ । ਸਤੁ—ਉੱਚਾ ਆਚਰਨ । ਮਤੁ ਜਾਣਹਿ ਕਲ—ਮਤਾਂ ਕੱਲ੍ਹ ਜਾਣੇ, ਕੱਲ੍ਹ ਤੇ ਨਾ ਪਾਈਂ । ਸੁਖਿ—ਆਤਮਿਕ ਅਨੰਦ ਵਿਚ । ਮਹਲੁ—ਟਿਕਾਣਾ ।੩ ।

ਚਾਕਰੀ—ਨੌਕਰੀ । ਬੰਨ੍ਹ—ਰੋਕ ਰਖ । ਧਾਵਣੀ—ਭੱਜ ਦੌੜ । ਚਵਗਣ—ਚੌਗੁਣੀ । ਵੰਨ—ਰੰਗ ।੪ ।

ਅਰਥ : ਸ਼ਬਦ ਦਾ ਕੇਂਦਰੀ ਭਾਵ ਹੈ ਕਿ ਮਾਇਆ ਮਰਨ ਮਗਰੋਂ ਮਨੁੱਖ ਦੇ ਨਾਲ ਨਹੀਂ ਜਾਂਦੀ । ਇਸ ਗਲ ਦੀ ਸੋਝੀ ਵੀ ਕਿਸੇ ਵਿਰਲੇ ਮਨੁੱਖ ਨੂੰ ਹੀ ਹੁੰਦੀ ਹੈ ਕਿ ਮਾਇਆ ਨੇ ਸਾਰੇ ਸੰਸਾਰ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ ।੧ ।ਰਹਾਉ ।

ਸ਼ਬਦ ਦੇ ਪਹਿਲੇ ਬੰਦ ਵਿਚ ਗੁਰੂ ਸਾਹਿਬ ਖੇਤੀ ਬਾੜੀ ਦੇ ਵਸੀਲੇ ਦੀ ਉਦਾਹਰਣ ਦਿੰਦੇ ਹਨ । ਆਪ ਆਖਦੇ ਹਨ, ਹੇ ਭਾਈ ! ਸਦਾ ਨਾਲ ਰਹਿਣ ਵਾਲਾ ਧਨ ਕਮਾਉਣ ਲਈ ਮਨ ਨੂੰ ਕਿਰਸਾਨ ਵਰਗਾ ਉੱਦਮੀ ਬਣਾ, ਉਚੇ ਆਚਰਣ ਨੂੰ ਵਾਹੀ ਦਾ ਕੰਮ ਸਮਝ, ਮਿਹਨਤ ਰੂਪੀ ਪਾਣੀ ਨਾਲ ਸਰੀਰ ਰੂਪੀ ਪੈਲੀ (ਖੇਤ) ਵਿਚ ਪਰਮਾਤਮਾ ਦੇ ਨਾਮ ਦਾ ਬੀਜ ਪਾ । ਜਿਵੇਂ ਬੀਜ ਨੂੰ ਪੰਛੀਆਂ ਤੋਂ ਬਚਾਉਣ ਲਈ ਕਿਸਾਨ ਸੁਹਾਗਾ ਫੇਰਦਾ ਹੈ, ਤਿਵੇਂ ਮਨੁੱਖ ਨੂੰ ਤ੍ਰਿਸ਼ਨਾ ਆਦਿ ਦੇ ਪ੍ਰਭਾਵ ਤੋਂ ਬਚਣ ਲਈ ਸੰਤੋਖ ਰੂਪੀ ਸੁਹਾਗਾ ਵਰਤਣਾ ਚਾਹੀਦਾ ਹੈ ਅਤੇ ਸਾਦੇ ਜੀਵਨ ਨੂੰ ਰਾਖਾ ਬਨਾਉਣਾ ਚਾਹੀਦਾ ਹੈ ਤਾਂ ਜੋ ਨਾਮ ਰੂਪੀ ਫ਼ਸਲ ਪਰਫੁਲਤ ਹੋ ਸਕੇ । ਇਸ ਤਰ੍ਹਾਂ ਦੀ ਵਾਹੀ ਕਰਨ ਨਾਲ ਤੇਰੇ ਉਤੇ ਵਾਹਿਗੁਰੂ ਦੀ ਮਿਹਰ ਹੋਵੇਗੀ ਤੇ ਮਨ ਅੰਦਰ ਪ੍ਰਭੂ ਪ੍ਰੇਮ ਪੈਦਾ ਹੋਵੇਗਾ । ਜਿਨ੍ਹਾਂ ਨੇ ਇਹ ਵਾਹੀ ਕੀਤੀ ਹੈ ਉਹ ਨਾਮ ਰੂਪੀ ਧਨ ਨਾਲ ਧਨਾਢ ਹੋ ਗਏ ਹਨ ।੩ ।

ਦੂਜੇ ਬੰਦ ਵਿਚ ਦੁਕਾਨਦਾਰੀ ਦੀ ਉਦਾਹਰਣ ਦਿੰਦੇ ਹੋਏ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਹੇ ਮਨੁੱਖ, ਤੂੰ ਆਪਣੀ ਉਮਰ ਦੇ ਹਰੇਕ ਸੁਆਸ ਨੂੰ ਹੱਟੀ (ਦੁਕਾਨ) ਬਣਾ, ਇਸ ਦੁਕਾਨ ਵਿਚ ਸਦਾ ਥਿਰ ਰਹਿਣ ਵਾਲੇ ਹਰਿ ਨਾਮ ਨੂੰ ਸੌਦਾ ਬਣਾ । ਆਪਣੀ ਸੁਰਤ ਤੇ ਵਿਚਾਰ-ਮੰਡਲ ਨੂੰ ਭਾਂਡਿਆਂ ਦੀ ਕਤਾਰ ਬਣਾ ਕੇ, ਇਸ ਵਿਚ ਹਰਿ ਨਾਮ ਰੂਪੀ ਸੌਦੇ ਨੂੰ ਪਾ । ਅਜਿਹਾ ਨਾਮ-ਵਣਜ ਕਰਨ ਵਾਲੇ ਸਤਸੰਗੀਆਂ ਨਾਲ ਮਿਲਕੇ ਤੂੰ ਭੀ ਵਾਹਿਗੁਰੂ-ਨਾਮ ਦਾ ਵਣਜ ਕਰ । ਇੰਞ ਕਰਨ ਨਾਲ ਮਨ ਵਿਚ ਖਿੜਾਉ ਪੈਦਾ ਹੋਵੇਗਾ ।੨ ।

ਤੀਜੇ ਬੰਦ ਵਿਚ ਸਾਹਿਬ ਦਸਦੇ ਹਨ ਕਿ ਧਰਮ ਪੁਸਤਕਾਂ ਦੇ ਉਪਦੇਸ਼ ਦੀ ਸੌਦਾਗਰੀ ਕਰ—ਭਾਵ, ਆਤਮਿਕ ਕਲਿਆਨ ਦੇਣ ਵਾਲੀਆਂ ਪੁਸਤਕਾਂ ਦੀ ਸਿਖਿਆ ਨੂੰ ਵਿਚਾਰਿਆ ਕਰ । ਇਸ ਸੌਦਾਗਰੀ ਲਈ ਉਚੇ ਆਚਰਨ ਨੂੰ ਘੋੜੇ ਬਣਾ ਕੇ ਤੁਰ । ਇਸ ਜ਼ਿੰਦਗੀ ਦੇ ਸਫ਼ਰ ਵਿਚ ਖ਼ਰਚ ਕਰਨ ਲਈ ਉੱਤਮ ਗੁਣਾਂ ਨੂੰ ਪੱਲੇ ਬੰਨ੍ਹ ਲੈ । ਇਸ ਸੌਦਾਗਰੀ ਨੂੰ ਕਲ ਤੇ ਨਾ ਪਾ—ਭਾਵ, ਢਿੱਲ ਨਾ ਕਰ, ਹੁਣੇ ਹੀ ਇਹ ਸੌਦਾਗਰੀ ਅਰੰਭ ਕਰ ਦੇ । ਇਹ ਵਪਾਰ ਕਰਨ ਨਾਲ ਜੇ ਤੇਰਾ ਮਨ ਪ੍ਰਭੂ ਚਰਨਾਂ ਵਿਚ ਹਮੇਸ਼ਾਂ ਲਈ ਜੁੜ ਜਾਵੇ ਤਾਂ ਤੈਨੂੰ ਆਤਮਿਕ ਸੁਖ (ਅਨੰਦ) ਦੀ ਪ੍ਰਾਪਤੀ ਹੋ ਜਾਵੇਗੀ ।੩ ।

ਅੰਤ ਵਿਚ ਨੌਕਰੀ ਦੀ ਉਦਾਰਹਣ ਦਿੰਦੇ ਹੋਏ ਗੁਰੂ ਸਾਹਿਬ ਆਖਦੇ ਹਨ ਕਿ ਹੇ ਮਨੁੱਖ ! ਤੂੰ ਪੂਰੇ ਧਿਆਨ ਨਾਲ ਪ੍ਰਭੂ ਮਾਲਕ ਦੀ ਨੌਕਰੀ ਕਰ ਅਤੇ ਜਿਵੇਂ ਨੌਕਰ ਆਪਣੇ

ਮਾਲਕ ਦੇ ਹੁਕਮ ਵਿਚ ਰਹਿੰਦਾ ਹੈ, ਤੂੰ ਭੀ ਪਰਮਾਤਮਾ ਮਾਲਕ ਦੇ ਨਾਮ ਨੂੰ ਦ੍ਰਿੜ ਕਰ ਲੈ, ਇਹ ਹੀ ਉਸ ਦੀ ਸੇਵਾ ਹੈ । ਜਿਵੇਂ ਨੌਕਰ ਨੌਕਰੀ ਸਮੇਂ ਦੌੜ-ਭੱਜ ਕਰਦਾ ਹੈ, ਹੇ ਮੂਰਖ, ਤੂੰ ਵੀ ਵਿਕਾਰਾਂ ਨੂੰ ਆਪਣੇ ਨੇੜੇ ਨਾ ਆਣ ਦੇ—ਇਹ ਹੀ ਤੇਰੀ 'ਦੌੜ-ਭੱਜ' ਹੈ । ਜੇ ਤੂੰ ਇੰਝ ਕਰੇਂਗਾ ਤਾਂ ਸਭ ਤੈਨੂੰ ਸ਼ਾਬਾਸ਼ ਆਖਣਗੇ । ਵਾਹਿਗੁਰੂ ਭੀ ਤੇਰੇ ਉਤੇ ਮਿਹਰ ਦੀ ਨਜ਼ਰ ਕਰੇਗਾ, ਜਿਸ ਨਾਲ ਤੇਰੀ ਜਿੰਦ ਉਤੇ ਚੌਗਣਾ ਆਤਮਿਕ ਰੂਪ ਚੜ੍ਹੇਗਾ ।੪ ।

ਭਗਤ ਨਾਮ ਦੇਵ ਜੀ ਨੇ ਨਾਮ-ਸਿਮਰਨ ਦੇ ਢੰਗ ਨੂੰ ਬਹੁਤ ਖ਼ੂਬਸੂਰਤੀ ਨਾਲ ਬਿਆਨ ਕੀਤਾ ਹੈ । ਆਪ ਸਮਝਾਉਂਦੇ ਹਨ ਕਿ ਸੰਸਾਰ ਦੀ ਕਿਰਤ-ਕਾਰ ਕਰਦਿਆਂ ਹੋਇਆਂ, ਆਪਣੇ ਖ਼ਰਚਾਂ ਦੀ ਪੂਰਤੀ ਕਰਦਿਆਂ ਹੋਇਆਂ, ਆਪਣੇ ਚਿੱਤ ਨੂੰ ਪ੍ਰਭੂ ਚਰਨਾਂ ਨਾਲ ਜੋੜੀ ਰੱਖਣਾ ਹੀ ਸਿਮਰਨ ਹੈ । ਇਹ ਗੱਲ ਭਗਤ ਨਾਮ ਦੇਵ ਜੀ ਨੇ ਭਗਤ ਤ੍ਰਿਲੋਚਨ ਜੀ ਦੇ ਇਸ ਸੁਆਲ ਦੇ ਉੱਤਰ ਵਿਚ ਆਖੀ ਸੀ ਕਿ ਤੁਸੀਂ ਤਾਂ ਆਪਣੀ ਕਿਰਤ-ਕਾਰ ਵਿਚ ਰੁੱਝੇ ਰਹਿੰਦੇ ਹੋ, ਪ੍ਰਭੂ ਦੇ ਨਾਮ ਵਿਚ ਚਿੱਤ ਕਿਉਂ ਨਹੀਂ ਜੋੜਦੇ ? ਸੁਆਲ-ਜੁਆਬ ਇੰਝ ਹਨ :—

ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ ॥੨੧੨ ॥
ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥੨੧੩ ॥

(ਸਲੋਕ, ਕਬੀਰ ਜੀਉ—੧੩੭੫—੭੬)

ਅਰਥ : ਤ੍ਰਿਲੋਚਨ ਆਖਦਾ ਹੈ—ਹੇ ਮਿੱਤਰ ਨਾਮਦੇਵ । ਤੂੰ ਤਾਂ ਮਾਇਆ ਵਿਚ ਫਸਿਆ ਪਿਆ ਹੈਂ । ਇਹ ਅੰਬਰੇ ਕਿਉਂ ਠੇਕ (ਛਾਪ) ਰਿਹਾ ਹੈਂ ? ਪਰਮਾਤਮਾ ਦੇ ਚਰਨਾਂ ਨਾਲ ਚਿੱਤ ਕਿਉਂ ਨਹੀਂ ਜੋੜਦਾ ? ।੨ ।੨ ।

ਨਾਮਦੇਵ (ਉੱਤਰ ਵਿਚ) ਆਖਦਾ ਹੈ—ਹੇ ਤ੍ਰਿਲੋਚਨ । ਮੂੰਹ ਨਾਲ ਪਰਮਾਤਮਾ ਦਾ ਨਾਮ ਲੈ । ਹਥ ਪੈਰ ਵਰਤ ਕੇ ਸਾਰਾ ਕੰਮ-ਕਾਜ ਕਰ ਅਤੇ ਆਪਣਾ ਚਿੱਤ ਮਾਇਆ-ਰਹਿਤ ਪਰਮਾਤਮਾ ਨਾਲ ਜੋੜ ।੨ ।੩ ।

ਆਪਣੇ ਇਸ ਵਿਚਾਰ ਨੂੰ ਭਗਤ ਜੀ ਨੇ ਕੁਝ ਉਦਾਹਰਣਾਂ ਦੇਕੇ ਸਮਝਾਇਆ ਹੈ । ਆਪ ਜੀ ਸਮਝਾਉਂਦੇ ਹਨ ਕਿ ਸੰਸਾਰਕ ਕੰਮ ਕਾਜ ਕਰਦਿਆਂ ਹੋਇਆਂ ਪ੍ਰਭੂ ਨਾਲ ਚਿਤ ਇਵੇਂ ਜੋੜਨਾ ਹੈ ਜਿਵੇਂ—ਪਤੰਗ ਉਡਾ ਰਿਹਾ ਮੁੰਡਾ ਦੋਸਤਾਂ-ਮਿੱਤਰਾਂ ਨਾਲ ਗੱਪਾਂ ਮਾਰਦਾ ਹੈ ਪਰ ਧਿਆਨ ਪਤੰਗ ਵਿਚ ਹੁੰਦਾ ਹੈ; ਜਿਵੇਂ ਸੁਨਿਆਰਾ ਹੋਰਨਾਂ ਨਾਲ ਗੱਲਾਂ ਕਰਦਾ ਹੋਇਆ ਵੀ ਗਹਿਣੇ ਬੜੀ ਹੁਸ਼ਿਆਰੀ ਨਾਲ ਘੜਦਾ ਹੈ ਤੇ ਬਹੁਤ ਬਰੀਕੀ ਵਾਲਾ ਕੰਮ ਆਸਾਨੀ ਨਾਲ ਕਰ ਲੈਂਦਾ ਹੈ, ਜਿਵੇਂ ਮੁਟਿਆਰਾਂ ਸਿਰ ਤੇ ਪਾਣੀ ਦੇ ਦੋ ਦੋ ਘੜੇ ਚੁੱਕੀ ਤੁਰੀਆਂ ਜਾਂਦੀਆਂ ਹਨ, ਗੱਪਾਂ ਮਾਰਦੀਆਂ ਹਨ, ਪਰ ਧਿਆਨ ਘੜਿਆਂ ਵਿਚ ਰਖਦੀਆਂ ਹਨ ਤੇ ਉਨ੍ਹਾਂ ਨੂੰ ਡਿੱਗਣ ਨਹੀਂ ਦਿੰਦੀਆਂ, ਜਿਵੇਂ ਗਾਂ ਵਛੇਰੇ ਨੂੰ ਘਰ ਛੱਡ ਕੇ ਕਈ ਕੋਹਾਂ ਤੇ ਘਾਹ ਚਰਨ ਜਾਂਦੀ ਹੈ, ਪਰ ਚਿੱਤ ਬਛੇਰੇ ਵਿਚ ਰੱਖਦੀ ਹੈ, ਅਤੇ ਜਿਵੇਂ ਮਾਂ ਬਾਲਕ ਨੂੰ ਪੰਘੂੜੇ ਵਿਚ ਪਾ ਕੇ ਘਰ ਦਾ ਸਾਰਾ ਕੰਮ ਕਾਜ ਕਰਦੀ ਹੈ, ਪਰ ਉਸਦਾ ਚਿੱਤ (ਸੁਰਤ) ਬਾਲਕ ਵਿਚ ਹੀ ਹੁੰਦਾ ਹੈ (ਮੁੜ ਮੁੜ ਕੇ ਪੰਘੂੜੇ ਵੱਲ ਆਉਂਦੀ ਹੈ, ਝੂਟਾ ਦਿੰਦੀ ਹੈ) । ਪੂਰਾ ਸ਼ਬਦ ਇਝ ਪਰਕਾਰ ਹੈ :

ਆਨੀਲੇ ਕਾਗਦੁ, ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ, ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ ॥
ਆਨੀਲੇ ਕੁੰਭੁ, ਭਰਾਈ ਲੇ ਊਦਕ, ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥

(ਬਾਣੀ ਨਾਮਦੇਉ ਜੀਉ ਕੀ, ਰਾਮਕਲੀ, ਘਰੁ ੧—ਪੰਨਾ ੯੭੨)

ਪਦ ਅਰਥ : ਆਨੀਲੇ—ਲਿਆਂਦਾ । ਕਾਟੀਲੇ—ਕਟ ਕੇ ਬਣਾਈ । ਮਧੇ—ਵਿਚ । ਭਰਮੀਅਲੇ—ਉਡਾਈ । ਬਾਤ ਬਤਊਆ—ਗੱਲਾਂ ਬਾਤਾਂ, ਗੱਪਾਂ ।੧ ।

ਬੇਧੀਅਲੇ—ਵਿੱਝ ਗਿਆ ਹੈ ।ਕਨਿਕ—ਸੋਨਾ ।ਕਲਾ—ਹੁਨਰ ।ਕਨਿਕਾ ਕਲਾ—ਸੋਨੇ ਦਾ ਕਾਰੀਗਰ, ਸੁਨਿਆਰਾ ।ਮਾਡੀਅਲੇ—(ਸੋਨੇ ਵਿਚ) ਜੁੜਿਆ ਰਹਿੰਦਾ ।੧ ।ਰਹਾਉ ।

ਕੁੰਭ—ਘੜਾ । ਊਦਕ—ਪਾਣੀ । ਕੁਆਰਿ—ਕੁਆਰੀ । ਰਾਜ ਕੁਆਰਿ—ਜਵਾਨ ਮੁਟਿਆਰਾਂ ।ਪੁਰੰਦਰੀਏ—(ਪੁਰ+ਅੰਦਰੋਂ) ਸ਼ਹਿਰ ਵਿਚੋਂ ।ਹਸਤ—ਹੱਸਦੀਆਂ ।ਬਿਨੋਦ—ਹਾਸੇ ਦੀਆਂ ਗੱਲਾਂ ।੨ ।

ਪਾਲਨ—ਪੰਘੂੜਾ ।ਪਉਢੀਅਲੇ—ਪਾਇਆ ਹੁੰਦਾ ਹੈ ।ਬਿਰੂਧੀ—ਰੁੱਝੀ ਹੋਈ ।੫ ।

ਅਰਥ : (ਹੇ ਤ੍ਰਿਲੋਚਨ ! ਵੇਖ ਮੁੰਡਾ) ਕਾਗਜ਼ ਲਿਆਂਦਾ ਹੈ, ਉਸ ਦੀ ਗੁੱਡੀ ਕੱਟਦਾ ਹੈ, ਤੇ ਗੁੱਡੀ ਨੂੰ ਅਸਮਾਨ ਵਿਚ ਉਡਾਂਦਾ ਹੈ, ਸਾਥੀਆਂ ਨਾਲ ਗੱਪਾਂ ਭੀ ਮਾਰੀ ਜਾਂਦਾ ਹੈ, (ਪਰ ਉਸ ਦਾ ਮਨ ਗੁੱਡੀ ਦੀ) ਡੋਰ ਵਿਚ ਟਿਕਿਆ ਰਹਿੰਦਾ ਹੈ ।੧ ।ਰਹਾਉ ।

(ਹੇ ਤ੍ਰਿਲੋਚਨ !) ਜਵਾਨ ਕੁੜੀਆਂ ਸ਼ਹਿਰ ਵਿਚੋਂ (ਬਾਹਰ ਜਾਂਦੀਆਂ ਹਨ) ਆਪੋ ਆਪਣਾ ਘੜਾ ਚੁੱਕ ਲੈਂਦੀਆਂ ਹਨ, ਪਾਣੀ ਨਾਲ ਭਰਦੀਆਂ ਹਨ, (ਆਪੋ ਵਿਚ) ਹੱਸਦੀਆਂ ਹਨ, ਹਾਸੇ ਦੀਆਂ ਗੱਲਾਂ ਤੇ ਹੋਰ ਕਈ ਵਿਚਾਰਾਂ ਕਰਦੀਆਂ ਹਨ, ਪਰ ਆਪਣਾ ਚਿੱਤ ਆਪੋ ਆਪਣੇ ਘੜੇ ਵਿਚ ਰੱਖਦੀਆਂ ਹਨ ।੨ ।

(ਹੇ ਤ੍ਰਿਲੋਚਨ !) ਇੱਕ ਘਰ ਹੈ ਜਿਸ ਦੇ ਦਸ ਬੂਹੇ ਹਨ । ਇਸ ਘਰੋਂ ਮਨੁੱਖ ਗਊਆਂ ਚਾਰਨ ਲਈ ਛੱਡਦਾ ਹੈ । ਇਹ ਗਾਈਆਂ ਪੰਜਾਂ ਕੋਹਾਂ ਤੇ ਜਾ ਚੁਗਦੀਆਂ ਹਨ, ਪਰ, ਆਪਣਾ ਚਿੱਤ ਆਪਣੇ ਵੱਛੇ ਵਿੱਚ ਰੱਖਦੀਆਂ ਹਨ ।(ਤਿਵੇਂ ਹੀ ਦਸ-ਇੰਦ੍ਰਿਆਂ ਵਾਲੇ ਇਸ ਸਰੀਰ ਵਿਚੋਂ ਮੇਰੇ ਗਿਆਨ-ਇੰਦਰੇ ਸਰੀਰ ਦੇ ਨਿਰਬਾਹ ਲਈ ਕੰਮ-ਕਾਰ ਕਰਦੇ ਹਨ ਪਰ, ਮੇਰੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਹੀ ਹੈ) ।੩ ।

ਹੇ ਤ੍ਰਿਲੋਚਨ ! ਸੁਣ, ਨਾਮਦੇਵ (ਇਕ ਹੋਰ ਦ੍ਰਿਸ਼ਟਾਂਤ) ਆਖਦਾ ਹੈ — ਮਾਂ ਆਪਣੇ ਬਾਲ ਨੂੰ ਪੰਘੂੜੇ ਵਿਚ ਪਾਂਦੀ ਹੈ, ਉਸਨੂੰ ਛੱਡਕੇ ਬਾਹਰ ਕੰਮਾਂ ਵਿਚ ਰੁੱਝੀ ਰਹਿੰਦੀ ਹੈ, ਪਰ ਆਪਣੀ ਸੁਰਤ ਉਸ ਬੱਚੇ ਵਿਚ ਰੱਖਦੀ ਹੈ ।੪ ।੧ ।

ਸੁਖਮਨੀ ਸਾਹਿਬ ਦੀ ਆਖਰੀ (੨੪ਵੀਂ) ਅਸ਼ਟਪਦੀ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਮ-ਸਿਮਰਨ ਦੇ ਅੰਗ ਗਿਣ-ਗਿਣ ਕੇ ਦਰਸਾਏ ਹਨ । ਸਤਿਗੁਰੂ ਜੀ ਨੇ ਇਹ ਨਿਰਣਾ ਦਿੱਤਾ ਹੈ ਕਿ ਜਿਹੜਾ ਵੀ ਇਨ੍ਹਾਂ ਅੰਗਾਂ ਨੂੰ ਮੁੱਖ ਰੱਖ ਕੇ ਨਾਮ-ਅਭਿਆਸ ਕਮਾਈ ਕਰੇਗਾ, ਉਹ ਆਪਣੇ ਮਨ ਵਿਚ ਨਾਮ ਦਾ ਭੰਡਾਰ ਭਰ ਲਵੇਗਾ :—

ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ, ਨਿਕਟਿ ਕਰਿ ਪੇਖੁ ॥
ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥
ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ, ਮਨ ਮੰਗ ॥
ਆਪੁ ਛੋਡਿ, ਬੇਨਤੀ ਕਰਹੁ ॥ ਸਾਧ ਸੰਗਿ, ਅਗਨਿ ਸਾਗਰੁ ਤਰਹੁ ॥
ਹਰਿ ਧਨ ਕੇ, ਭਰਿ ਲੇਹੁ ਭੰਡਾਰ ॥ ਨਾਨਕ ਗੁਰ ਪੂਰੇ, ਨਮਸਕਾਰ ॥੧ ॥੨੪ ॥

(ਗਉੜੀ, ਸੁਖਮਨੀ, ਮ: ੫—੨੯੫)

ਸੋ ਨਾਮ-ਮਾਰਗ ਦੇ ਅੰਗ ਹਨ :—

(1) ਪੂਰੇ ਗੁਰੂ (ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦਾ ਉਪਦੇਸ਼ ਸੁਣਨਾ ।

(2) ਪ੍ਰਭੂ ਨੂੰ ਹਰ ਸਮੇਂ ਆਪਣੇ ਨੇੜੇ (ਅੰਗ-ਸੰਗ) ਪ੍ਰਤੀਤ ਕਰਨਾ ।

(3) ਪ੍ਰਭੂ ਦੀ ਯਾਦ ਨੂੰ ਮਨ ਵਿਚ ਵਸਾਉਣਾ (ਹਰ ਸੁਆਸ ਵਿਚ ਪ੍ਰਭੂ ਦੀ ਸਿਫ਼ਤ-ਸਲਾਹ ਦੁਆਰਾ) ।

(4) ਆਸ਼ਾ ਰੂਪੀ ਨਾ-ਰਹਿਣ ਵਾਲੀਆਂ ਤਰੰਗਾਂ (ਲਹਿਰਾਂ) ਦਾ ਤਿਆਗ । ਸੰਸਾਰਕ ਵਸਤਾਂ ਦੇ ਮੋਹ ਦਾ ਤਿਆਗ ।

(5) ਗੁਰਮੁਖਾਂ ਦੀ ਚਰਨ-ਧੂੜ ਪ੍ਰਾਪਤ ਕਰਨ ਦੀ ਖ਼ਾਹਿਸ਼ ਅਥਵਾ ਗੁਰਮੁਖਾਂ ਦੀ ਸੰਗਤ ਦੀ ਲਾਲਸਾ ਤੇ ਉਤਸ਼ਾਹ ।

(6) ਆਪਾ-ਭਾਵ, ਆਪਣੀ ਅਪਣੱਤ ਅਥਵਾ ਆਪਣੀ ਵੱਖਰੀ ਹੋਂਦ ਦਾ ਅਹਿਸਾਸ ਤਿਆਗ ਕੇ ਪ੍ਰਭੂ ਅੱਗੇ ਬੇਨਤੀਆਂ ਕਰਨਾ ।

(7) ਸਾਧ-ਸੰਗਤ ਵਿਚ ਜਾਕੇ, ਪ੍ਰਭੂ-ਜਸ ਕਰਕੇ, ਤ੍ਰਿਸ਼ਨਾ ਰੂਪੀ ਅਗਨ-ਸਾਗਰ ਨੂੰ ਤਰਨ ਦਾ ਯਤਨ ਕਰਨਾ ।

(8) ਅੱਠਵੇਂ ਅੰਗ ਵਿਚ ਫਿਰ ਪਹਿਲੀ ਗੱਲ ਹੀ ਦੁਹਰਾਈ ਹੈ ਕਿ ਪੂਰੇ ਗੁਰੂ ਨੂੰ ਨਮਸਕਾਰ ਕਰਦੇ ਰਹਿਣਾ ਹੈ— ਭਾਵ ਉਸਦਾ ਹੁਕਮ ਮੰਨਦੇ ਰਹਿਣਾ ਹੈ । ਇੰਝ ਜੀਵਨ ਬਤੀਤ ਕਰਨ ਨਾਲ ਮਨ ਵਿਚ ਪ੍ਰਭੂ ਦੇ ਨਾਮ ਦਾ ਭੰਡਾਰ ਭਰਿਆ ਜਾਂਦਾ ਹੈ ।

ਗੁਰਬਾਣੀ ਦੇ ਇਨ੍ਹਾਂ ਸ਼ਬਦਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਨਾਮ-ਜਪਣ ਦਾ ਢੰਗ ਇਕ ਸੁਚੱਜੀ ਜੀਵਨ-ਜਾਚ ਅਪਣਾਉਣਾ ਹੈ । ਜੋ ਹੈ, ਸੰਸਾਰਕ ਕਿਰਤ-ਕਾਰ ਕਰਦਿਆਂ ਹੋਇਆਂ, ਮਾਇਆ (ਸੰਸਾਰਕ ਵਸਤਾਂ ਦਾ ਮੋਹ) ਦੇ ਪ੍ਰਭਾਵ ਤੋਂ ਬਚ ਕੇ ਰਹਿਣਾ, ਵਿਕਾਰਾਂ ਤੋਂ ਬਚਕੇ ਰਹਿਣਾ ਅਤੇ ਸ਼ੁਭ ਵਿਚਾਰ ਮਨ ਵਿਚ ਧਾਰਨ ਕਰਕੇ, ਸ਼ੁਭ ਕੰਮ (ਅਮਲ) ਕਰਨੇ, ਪ੍ਰਭੂ ਦੇ ਭਉ ਵਿਚ ਰਹਿਣਾ ਤੇ ਉਸ ਨਾਲ ਨਿਰੰਤਰ ਪਿਆਰ ਪੈਦਾ ਕਰਨਾ ਤੇ

ਵਧਾਉਣਾ । ਇਹ ਜੀਵਨ ਜਾਚ ਗੁਰੂ ਦੇ ਸ਼ਬਦ ਤੋਂ ਸਿੱਖੀ ਜਾ ਸਕਦੀ ਹੈ, ਜਾਂ ਇਉਂ ਕਹਿ ਲਵੋ ਗੁਰਬਾਣੀ ਦੇ ਅਨੁਸਾਰੀ ਹੋ ਕੇ ਜੀਵਨ ਜੀਉਣਾ ਹੈ । ਪ੍ਰਭੂ ਨਾਲ ਲਗਾਤਾਰ ਜੁੜ ਰਹਿਣ ਨਾਲ ਉਸਦੀ ਸਿਫ਼ਤ ਸਲਾਹ, ਕੀਰਤੀ, ਜਸ, ਵਡਿਆਈ ਕਰਨੀ ਇਸ ਜੀਵਨ ਜਾਚ ਦਾ ਮੁੱਖ ਅੰਗ ਹੈ ।

ਗੁਰਬਾਣੀ ਵਿਚ ਆਏ ਇਨ੍ਹਾਂ ਵਿਚਾਰਾਂ ਦੇ ਆਧਾਰ ਉਤੇ ਗੁਰਮੁਖ-ਵਿਦਵਾਨਾਂ ਨੇ ਨਾਮ-ਮਾਰਗ ਦੀਆਂ ਪਉੜੀਆਂ ਅਤੇ ਨਾਮ-ਜਪ ਵਿਧੀ ਨੂੰ ਸਰਲ ਬੋਲੀ ਵਿਚ ਬਿਆਨ ਕੀਤਾ ਹੈ, ਤਾਂ ਜੁ ਆਮ ਲੋਕਾਂ ਨੂੰ ਨਾਮ-ਜਪ ਅਥਵਾ ਨਾਮ-ਸਿਮਰਣ ਦੇ ਸਿਧਾਂਤ ਦੀ ਸਮਝ ਆ ਜਾਵੇ ਅਤੇ ਨਾਮ-ਮਾਰਗ ਤੇ ਚਲਣ ਦਾ ਢੰਗ ਪਤਾ ਚਲ ਜਾਵੇ ।

ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨਾਮ-ਜਪ ਦੁਆਰਾ ਪ੍ਰਭੂ-ਪਤੀ ਨਾਲ ਮਿਲਾਪ ਦੀਆਂ ਪਉੜੀਆਂ ਨੂੰ ਇੰਝ ਬਿਆਨ ਕਰਦੇ ਹਨ :—

੧. ਪਹਿਲਾਂ, ਨਾਮ ਅਭਿਆਸੀ, ਰਸਨਾ ਨਾਲ ਨਾਮ ਦਾ ਜਪ ਕਰਦਾ ਹੈ । ਇਹ ਭਾਵ ਉਸ ਦੇ ਮਨ ਵਿਚ ਚਾਹੀਏ, ਕਿ ਇਹ ਨਾਮ ਜਗਤ ਦੇ ਮਾਲਕ ਦਾ ਹੈ, ਜੋ ਸਾਡਾ ਪ੍ਰੀਤਮ ਹੈ, ਤੇ ਸਾਨੂੰ ਪ੍ਰੇਮ ਕਰਦਾ ਹੈ, ਤੇ ਇਹ ਭਾਵਨਾ ਚਾਹੀਏ ਕਿ ਇਸ ਨਾਮ ਦੇ ਅਭਿਆਸ ਨੇ ਧਿਆਨ ਨੂੰ ਉਸ ਵਿਚ ਲੈ ਜਾਣਾ ਹੈ । ਗੁਰੂ ਸਾਹਿਬ ਜੀ ਦੀ ਆਗਿਆ ਹੈ:—

**ਰਸਨਾ ਜਪੀਐ ਏਕੁ ਨਾਮ ॥੧ ॥੮ ॥੧੪੬ ॥** (ਗਉੜੀ, ਮ: ੫—੨੧੧)

ਫਿਰ ਫਲ ਦੱਸਦੇ ਹਨ :—

**ਰਸਨਾ ਨਾਮੁ ਜਪਹੁ ਤਬ ਮਥੀਐ, ਇਨ ਬਿਧਿ ਅੰਮ੍ਰਿਤੁ ਪਾਵਹੁ ॥੨ ॥੧ ॥**

(ਸੂਹੀ, ਮ:੧-੭੨੮)

੨. ਇਸ ਤਰ੍ਹਾਂ ਦੇ ਭਾਵ ਤੇ ਭਾਵਨਾ ਨਾਲ ਕੀਤਾ ਜਪ ਕੁਛ ਸਮੇਂ ਵਿਚ ਸਿਮਰਨ ਬਣ ਜਾਂਦਾ ਹੈ, ਅਰਥਾਤ ਹਿਰਦੇ ਵਿਚ ਨਾਮ ਜਾ ਟਿਕਦਾ ਹੈ । ਆਗਿਆ ਹੈ :—

**ਹਿਰਦੈ ਨਾਮੁ ਵਸਾਇਹੁ ॥੧ ॥੨ ॥੫੨ ॥** (ਸੋਰਠਿ,ਮ: ੫—੬੨੧)

ਫਿਰ ਫਲ ਦੱਸਦੇ ਹਨ :—

**ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ ॥੭ ॥੧੪ ॥**

(ਆਸਾ, ਮ: ੩ ਪੰਨਾ ੪੨੯)

**ਹਿਰਦੈ ਨਾਮੁ ਸਦਾ ਕਿਰਤਾਰਥੁ ॥੬ ॥੨ ॥** (ਬਿਲਾਵਲ, ਮ: ੧—੮੩੨)

**ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥੪ ॥੧ ॥**

(ਸਾਰੰਗ, ਮ: ੧—੧੨੩੨)

੩. ਜਦੋਂ ਮਨ ਤਨ ਇਸ ਸਿਮਰਨ ਵਿਚ ਰਚ ਜਾਂਦੇ ਹਨ, ਮੈਲ ਦੂਰ ਹੋ ਜਾਂਦੀ ਹੈ, ਤਦ ਨਾਮ, ਰਸ ਰੂਪ ਹੋ ਜਾਂਦਾ ਹੈ । ਰੋਮ ਰੋਮ ਵਿਚ ਇਕ ਪ੍ਰਤੀਤੀ ਯਾ ਅਹਿਸਾਸ ਹੋ ਆਉਂਦਾ ਹੈ ਕਿ ਮਾਨੋ ਹਰ ਰੋਮ ਵਿਚ ਨਾਮ ਰਸ ਹੈ, ਇਸ ਨੂੰ ਰੋਮ ਰੋਮ ਧਿਆਉਣਾ ਕਹੀਦਾ ਹੈ ।

(ੳ) — **ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥੨੭ ॥** (ਸਿਧਿ ਗੋਸਟਿ, ੯੪੧)

(ਅ) — **ਰੋਮਿ ਰੋਮਿ ਹਰਿ ਉਚਰੈ, ਖਿਨੁ ਖਿਨੁ ਹਰਿ ਸੋਈ ॥੨੫ ॥**

(ਵਾਰ ਸਾਰੰਗ, ਮ: ੪—੧੨੪੭)

**(ਝ) — ਰੋਮੇ ਰੋਮਿ, ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥**

(ਆਸਾ, ਮ: ੪—ਛੰਤ ਘਰੁ ੧) (ਪੰਨਾ ੪੪੩)

ਇਹ ਜੋ ਰੋਮ ਰੋਮ ਵਿਚ ਨਾਮ ਦੀ ਰਸ ਰੂਪਤਾ ਹੈ, ਇਹੋ ਲੱਖ ਵੀਹ ਲੱਖ ਹੋਣਾ ਹੈ । ਇਕ ਵੇਰ ਨਾਮ ਕਹਿਣ ਨਾਲ ਫਿਰ ਸਾਰਾ ਗੇੜ ਮਾਨੋ ਜੀਭ ਨਾਲ ਕਿਹਾਂ ਵੀਹ ਲੱਖ ਤੁੱਲ ਹੋ ਜਾਂਦਾ ਹੈ । ਲੱਖਾਂ ਕਰੋੜਾਂ ਦੀ ਗਿਣਤੀ ਨਹੀਂ ਗਿਣ ਸਕੀਦੀ, ਭਾਵ ਹੈ ਕਿ ਲਗਾਤਾਰ ਹੋ ਜਾਂਦਾ ਹੈ । ਲੱਖਾਂ ਕਰੋੜਾਂ ਕਹਿਣ ਤੋਂ ਭਾਵ ਅਤਿ ਬਹੁੱਲਤਾ ਦਾ ਹੋਇਆ ਕਰਦਾ ਹੈ ।

੪. ਇਹ ਨਾਮ ਦੀ 'ਨਾਮ ਰਸ ਰੂਪ ਪ੍ਰਤੀਤੀ' ਸਿਰਫ ਸਰੀਰ ਵਿਚ ਹੀ ਨਹੀਂ ਅਟਕਦੀ, ਕਈ ਵੇਰ ਚਾਰ ਚੁਫੇਰੇ ਪ੍ਰਤੀਤ ਦੇਂਦਾ ਹੈ ਕਿ ਇਹ ਨਾਮ ਰਸ ਸਾਰੇ ਭਰਪੂਰ ਹੈ । ਜਿਧਰ ਨਜ਼ਰ ਜਾਂਦੀ ਹੈ ਸੁੰਦਰਤਾ ਤੇ ਰਸ ਦਾ ਪ੍ਰਭਾਵ ਛਾ ਰਿਹਾ ਮਹਿਸੂਸ ਹੁੰਦਾ ਹੈ । ਵਣ ਤ੍ਰਿਣ ਨਾਮ ਹੋ ਰਿਹਾ ਦਿਸਦਾ ਹੈ :—

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ, ਸਭਿ ਹਰਿ ਹਰਿ ਨਾਮੁ ਧਿਆਵੈ ਰਾਮ ॥**
**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ, ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥੪ ॥੪ ॥**

(ਬਿਹਾਗੜਾ, ਮ: ੪ ਛੰਤ ਘਰੁ ੧) (ਪੰਨਾ ੫੪੦)

੫. ਇਸ ਤੋਂ ਅਗੇ ਫੇਰ ਜਗਦੀਸ਼ੁਰ ਜੀ ਆਪਣੀ ਮਿਹਰ ਨਾਲ ਤਦਰੂਪਤਾ ਵਿਚ ਲੈ ਜਾਂਦੇ ਹਨ, ਯਥਾ :—

**ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਭੁਠਾ ॥ ੪ ॥ ੧੨ ॥**

(ਆਸਾ, ਮ: ੪ ਛੰਤ ਪੰਨਾ ੪੫੧)

**ਬਾਂਹ ਪਕੜਿ ਠਾਕੁਰਿ ਹਉ ਘਿਧੀ .......... ॥**

(ਜੈਤ, ਮ: ੫, ਛੰਤ ੧) (ਪੰਨਾ ੭੦੪)

**ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥** (ਜਪੁ ਜੀ, ੮)

ਨਾਮ ਸਿਮਰਣ ਇਕ ਲਗਾਤਾਰੀ ਅੰਤ੍ਰੀਵ ਲਗਨ ਵਾਹਿਗੁਰੂ ਜੀ ਨਾਲ ਹੈ ।

(ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ, ੪੦੯

ਨਾਮ-ਜਪਣ ਦੇ ਤਰੀਕੇ ਬਾਰੇ ਭਾਈ ਸਾਹਿਬ ਲਿਖਦੇ ਹਨ :—

'ਜਪੁ' (ਸੰਸ:, ਜਪੁ ਬੋਲਣਾ । ੨. ਐਸਾ ਬੋਲਣਾ ਜੋ ਸੁਣੀਵੇ ਨਾ । ਪਾਠ, ਚੁਪ ਚਾਪ ਦਾ ਪਾਠ) ਮੰਤ੍ਰ ਦਾ ਉਚਾਰਣਾ, ਪਾਠ । ......... ਜਪ ਕਰਨ ਦਾ ਭਾਵ ਏਸ ਤਰ੍ਹਾਂ ਦਾ ਰਟਨ ਮਾਤ੍ਰ ਨਹੀਂ, ਜਿਸ ਤਰ੍ਹਾਂ ਕਿ ਮਸ਼ੀਨ ਵਿਚੋਂ ਕੋਈ ਆਵਾਜ਼ ਹੁੰਦੀ ਹੈ । ਮਸ਼ੀਨ ਨਿਰਜਿੰਦ ਹੈ, ਜਪਣ ਵਾਲਾ ਸਜਿੰਦ ਹੈ, ਜਪਣ ਵਾਲੇ ਦਾ ਧਿਆਨ ਜਪ ਕਰਦਿਆਂ, ਜਪ ਜਿਸ ਨੂੰ ਜਣਾਉਂਦਾ ਹੈ, ਉਸ ਵਲ ਸੁਤੇ ਹੀ ਜਾਣਾ ਹੈ, ਚਾਹੇ ਥੋੜਾ ਜਾਵੇ, ਚਾਹੇ ਬਹੁਤਾ ਇਹੋ 'ਜਪੁ' ਦਾ ਪ੍ਰਯੋਜਨ ਹੈ, ਕਿ ਜਪ ਨਾਲ, ਤਵੱਜੋ ਮੁੜ ਜਪੇ ਜਾਣ ਵਾਲੇ ਵਲ ਮੋੜਾ ਖਾਵੇ ।

**ਧਾਵਤੁ ਵਰਜਿ ਰਹਾਏ ॥ ੬੪ ॥** (ਰਾਮਕਲੀ, ਮਹਲਾ ੧, ਸਿਧ ਗੋਸਟਿ—੯੪੫)

ਇਸੇ ਲਈ ਹੁਕਮ ਹੈ ਕਿ ਜਪ ਸਮੇਂ ਜੇ ਮਨ ਦੌੜੇ ਤਾਂ ਉਸ ਨੂੰ ਵਰਜ ਵਰਜ ਕੇ ਜਪ ਦੇ ਲਕਸ਼ ਵਲ ਪਾਏ, ਫੇਰ ਜਿਸ ਤੇ ਮਨ ਬਾਰ ਬਾਰ ਜੁੜੇਗਾ, ਉਸ ਨਾਲ ਖਿੱਚ ਹੋ ਜਾਏਗੀ, ਇਹੋ ਖਿੱਚ ਮੇਲ ਕਰਾਵੇਗੀ ।..........

ਇਸ ਲਈ, ਜਪੇ ਜਾਣ ਵਾਲੇ ਪਦ ਦੇ ਅਰਥ ਭਾਵ ਵਿਚ, ਦਿਲ ਦੇ ਕੇ ਜਾਪ ਕਰੇ ਯਾ ਜਪ ਬਾਣੀ ਪੜ੍ਹੇ, ਤਾਂ ਮਨ ਦੀ ਤਵੱਜੋ, ਜੋ ਖਿੰਡੀ ਰਹਿੰਦੀ ਹੈ, ਉਹ ਜਪੇ ਜਾਣ ਵਾਲੇ ਤੇ ਪਏ ਤੇ ਉਸ ਇਕੋ ਉਤੇ ਪਵੇ ।........

ਧਿਆਨ ਨੂੰ ਜੋੜਨ ਦਾ ਵਸੀਲਾ ਨਾਮ ਦਾ ਜਪ ਹੈ, ਨਾਮ ਦਾ ਸਿਮਰਨ ਹੈ, ਜਿਸ ਨੂੰ ਚੇਤੇ ਵਾਲੀ ਸ਼ਕਤੀ ਕਹੋ, ਸੁਰਤ ਕਹੋ, ਮਨ ਕਹੋ, ਅੰਦਰਲੇ ਨੇ ਤਵੱਜੋ ਨੂੰ ਬਾਹਰੋਂ ਅੰਦਰ ਨੂੰ ਕਰਨਾ ਹੈ, ਨਾਮ ਨੇ ਬਾਹਰ ਜਾਂਦੀ ਸੁਰਤ ਅੰਤਰ ਮੁਖੀ ਕਰਨੀ ਹੈ ਤੇ ਅੰਤ ਧਿਆਨ ਹੋੜ ਕੇ ਉਸ ਇਕ ਤੇ ਕਾਇਮ ਹੋ ਜਾਣਾ ਹੈ ।ਐਉਂ ਉਸ ਦੀ, ਜੋ ਅੰਦਰੇ ਹੈ, ਲੱਖਤਾ ਪ੍ਰਾਪਤ ਹੋ ਜਾਣੀ ਹੈ, ਜੋ ਮਨ ਬੁਧਿ ਆਤਮਾ ਵਿਚ ਮੌਜੂਦ ਹੈ ਤੇ ਸਾਡੀ ਭੁੱਲ ਕਰ ਕੇ ਲਖਿਆ ਨਹੀਂ ਸੀ ਜਾਂਦਾ, 'ਯਾਦ' ਨਾਲ ਲਖਿਆ ਜਾਏਗਾ ।..........

ਦਾਨਿਆਂ ਨੇ ਕੁਝ ਖਿਆਲ ਜਪ ਦੀ ਸਫ਼ਲਤਾ ਤੇ ਸਹਾਇਕ ਵਰਨਣ ਕੀਤੇ ਹਨ, ਜੋ ਇਸ ਪ੍ਰਕਾਰ ਹਨ :—

੧. ਜਪ ਲਈ ਸਥਾਨ, ਜਿੱਥੋਂ ਤੱਕ ਹੋਵੇ ਸੁੱਛ ਹੋਵੇ, ਤੇ ਜਿੰਨਾਂ ਏਕਾਂਤ ਮਿਲ ਸਕੇ ਪ੍ਰਾਪਤ ਕੀਤਾ ਜਾਵੇ ।

੨. ਸਰੀਰ ਇਸ਼ਨਾਨ ਯਾ ਪੰਜ ਇਸ਼ਨਾਨੇ ਨਾਲ ਸੁੱਛ ਕੀਤਾ ਜਾਵੇ, ਪਰ ਜੇ ਸਰੀਰ ਝੱਲ ਸਕੇ ਤਾਂ ।

੩. ਹੋਰ ਗੱਲਾਂ ਬਾਤਾਂ ਵੱਲੋਂ, ਪਾਠ ਜਪ ਵੇਲੇ, ਚੁੱਪ ਹੋਵੇ ।

੪. ਜੋ ਬਾਣੀ ਦਾ ਪਾਠ, ਮੂਲ ਮੰਤਰ ਦਾ ਜਪ ਯਾ ਨਾਮ ਜਪਣਾ ਹੈ, ਉਸ ਦੇ ਭਾਵ ਵਿਚ ਸਮਝ ਤੇ ਸ਼ਰਧਾ ਹੋਵੇ ।

੫. ਮਨ ਸਾਵਧਾਨ ਰਹੇ ।ਜੇ ਜਪ, ਜਿਸ ਨੂੰ ਲਖਾਉਂਦਾ ਹੈ, ਉਸ ਵੱਲੋਂ ਤਵੱਜੋ ਉੱਠ ਉੱਠ ਕੇ ਹੋਰ ਹੋਰ ਪਾਸੇ ਜਾਵੇ ਤਾਂ ਉਸ ਨੂੰ ਵਰਜ ਵਰਜ ਕੇ ਆਪਣੇ ਭਾਵ ਤੇ ਰੱਖੇ ।

੬. ਚਿਰ ਤੀਕ ਨਿਤਾਂ ਪ੍ਰਤਿ ਅਭਿਆਸ ਕਰੇ ।

੭. ਵੇਲਾ ਸਭ ਤੋਂ ਚੰਗਾ ਅੰਮ੍ਰਿਤ ਵੇਲਾ ਹੈ, ਉਂਞ ਨਾਮ ਜਪਣੇ ਦਾ ਵੇਲਾ ਹਰ ਵੇਲੇ ਹੈ ।ਖ਼ਾਸ ਕਰ ਗ੍ਰਿਹਸਤੀਆਂ ਲਈ, 'ਵਿਹਲ ਦੇ ਵੇਲੇ' ਨਾਮ ਸੰਭਾਲ ਲਈ, ਉੱਤਮ ਵੇਲੇ ਹਨ ।

੮. ਕਈ ਤਬੀਅਤਾਂ ਨੂੰ ਸਵੇਰ-ਸਾਰ ਏਕਾਂਤ ਪਾਸੇ ਵੱਲ ਸੈਰ ਕਰਨ ਨਿਕਲਿਆਂ ਸਹਿਜੇ ਸਹਿਜੇ ਪਾਠ ਕਰਨ ਯਾ ਸਿਮਰਨ ਜਪ ਕਰਨਾ ਵਧੇਰੇ ਸੁਖਦਾਈ ਤੇ ਰਸਮਯ ਹੁੰਦਾ ਹੈ, ਸੋ ਆਪੋ ਆਪਣੇ ਸਰੀਰ ਦੀਆਂ ਲੋੜਾਂ ਦਾ ਵਿਚਾਰ ਕਰ ਲੈਣਾ ਉਚਿਤ ਹੈ ।ਸਾਰੇ ਸਰੀਰ ਤੇ ਉਨ੍ਹਾਂ ਦੇ ਮਿਜ਼ਾਜ ਤੇ ਤਾਕਤਾਂ ਇਕ ਤੁੱਲ ਨਹੀਂ ਹੁੰਦੀਆਂ, ਸਾਰਾ ਦਿਨ ਰੋਟੀ ਕਮਾਉਣ ਦੀ ਘਾਲ ਕਰਨ ਵਾਲਿਆਂ ਦੇ ਸਰੀਰ ਸਾਰਾ ਦਿਨ ਵਿਹਲਿਆਂ ਵਾਲੀ ਝਾਲ ਨਹੀਂ ਝੱਲ ਸਕਦੇ, ਸੋ ਹਰ ਸੱਜਣ ਨੂੰ ਨਾਮ ਦੀ ਘਾਲ ਚਾਹੀਏ, ਪਰ ਸਹਿਜ ਰੰਗ ਵਿਚ, ਕਿਉਂਕਿ ਇਸ ਮਾਰਗ ਦਾ ਨਾਮ ਹੀ 'ਸਹਜ' ਹੈ ।

ਕੁਛ ਪਥ (ਪ੍ਰਹੇਜ਼) ਭੀ ਲੋੜੀਂਦੇ ਹਨ :—

੧. ਭੁੱਖੋਂ ਵੱਧ ਖਾਣਾ ।੨. ਨੀਂਦੋਂ ਵੱਧ ਸੌਣਾ ।੩. ਆਲਸ ਵਿਚ ਹੋਣਾ ।

੪. ਮਨ ਨੂੰ ਵਿਖੇਪ ਵਿਚ ਪਾਉਣਾ ।੫. ਸਰੀਰਕ ਲੋੜ ਨਾਲੋਂ ਘੱਟ ਸੌਣਾ ।

ਪਾਠ ਤੇ ਜਪ ਤ੍ਰੈ ਹਨ :—

੧. ਬਾਣੀ ਦਾ—ਜੈਸੇ ਨਿਤਨੇਮ ਦੀ ਬਾਣੀ ਜਪੁ ਜੀ ਸਾਹਿਬ ਆਦਿਕ ।

੨. ਮੂਲ ਮੰਤਰ ਦਾ — '੧ਓ' ਤੋਂ 'ਗੁਰਪ੍ਰਸਾਦਿ' ਤਕ ।

੩. ਨਾਮ — 'ਵਾਹਿਗੁਰੂ ਗੁਰ-ਮੰਤ੍ਰ ਹੈ, ਜਪਿ ਹਉਮੈ ਖੋਈ ।'

(ਭਾਈ ਗੁ: ਵਾਰ ੧੩—੨)

ਨਾਮ ਪਹਿਲੋਂ ਰਸਨਾ ਨਾਲ ਜਪੀਦਾ ਹੈ, ਜਿਸ ਨੂੰ ਜਪੁ ਕਹੀਦਾ ਹੈ (ਕੋਸ਼ਾਂ ਵਿਚ ਜਪੁ ਦੇ ਅਰਥ ਚੁੱਪ-ਚਾਪ ਪਾਠ ਕਰਨਾ ਭੀ ਹੈ, ਪਰ ਵਰਤੋਂ ਵਿਚ 'ਜਪੁ'-ਰਸਨਾ ਨਾਲ ਤੇ 'ਸਿਮਰਨ' ਹੈ ਮਨ ਨਾਲ ਜਪੁ ਕਰਨਾ) । ਫਿਰ ਇਹ ਸੂਖਮ ਹੋ ਕੇ ਅੰਦਰ ਚਲਾ ਜਾਂਦਾ ਹੈ, ਮਨ ਵਿਚ ਗਿਆਂ ਇਸ ਨੂੰ ਸਿਮਰਨ ਕਹੀਦਾ ਹੈ । ਜਦੋਂ ਭੁੱਲਦਾ ਨਹੀਂ, ਆਪੇ ਹੁੰਦਾ ਹੈ ਤੇ ਸਰੀਰ ਵਿਚ ਸੰਗੀਤਕ ਭਾਵ ਵਾਂਙੂ ਜਾਰੀ ਰਹਿੰਦਾ ਹੈ ਤਾਂ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' (ਸਿਧ ਗੋਸਟਿ—੨੭) ਕਹੀਦਾ ਹੈ। ਜਦ ਨਾਮੀ ਦੀ ਲਖਤਾ ਹੋ ਆਉਂਦੀ ਹੈ ਤਾਂ 'ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ' (ਗਉੜੀ, ਸੁਖਮਨੀ, ੨੩—੨) ਦਾ ਅਨੁਭਵ ਹੋ ਆਉਂਦਾ ਹੈ । (ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ੧—੩੪ ਤੋਂ ੩੭)

## ਆਪਿ ਜਪਹੁ, ਅਵਰਾ ਨਾਮੁ ਜਪਾਵਹੁ

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਧਰਮ' ਦੀ ਵਿਆਖਿਆ ਕਰਦਿਆਂ ਹੋਇਆ ਇਹ ਫੁਰਮਾਇਆ ਹੈ ਕਿ ਪ੍ਰਭੂ ਦਾ ਨਾਮ ਜਪਣਾ ਅਤੇ ਪਵਿੱਤਰ ਆਚਰਨ ਬਣਾਉਣਾ ਹੀ ਅਸਲ ਵਿਚ ਧਰਮ ਹੈ । ਆਪ ਫੁਰਮਾਉਂਦੇ ਹਨ :—

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥**

(ਗਉੜੀ, ਸੁਖਮਨੀ, ਮ: ੫—੨੬੬)

ਸੋ ਧਰਮ ਦਾ ਮੁੱਖ ਅੰਗ ਹੈ—ਨਾਮ ਜਪਣਾ । ਇਸ ਲਈ ਧਰਮ-ਪਰਚਾਰ ਦਾ ਮਨੋਰਥ ਹੋਇਆ ਲੋਕਾਂ ਨੂੰ ਨਾਮ-ਮਾਰਗ ਤੇ ਤੋਰਨਾ ਅਥਵਾ ਪ੍ਰਭੂ-ਚਰਨਾਂ ਨਾਲ ਜੋੜਨਾ । ਕਿਉਂਕਿ ਇਹ ਕਰਮ ਸਭ ਤੋਂ ਉੱਤਮ ਹੈ, ਇਸ ਲਈ ਧਰਮ ਪ੍ਰਚਾਰਕ ਨੂੰ ਗੁਰਮਤਿ ਵਿਚ ਵਿਸ਼ੇਸ਼ ਸਤਿਕਾਰ ਦਿਤਾ ਗਿਆ ਹੈ । ਗੁਰੂ ਰਾਮਦਾਸ ਪਾਤਸ਼ਾਹ ਫ਼ੁਰਮਾਨ ਕਰਦੇ ਹਨ ਕਿ ਉਹ ਇਨਸਾਨ ਧੰਨਤਾ ਦੇ ਯੋਗ ਹਨ ਜੋ ਲੋਕ-ਭਲਾਈ ਲਈ ਉਪਦੇਸ਼ਕ ਅਥਵਾ ਪਰਚਾਰਕ ਬਣਦੇ ਹਨ :

**ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ, ਉਪਦੇਸੁ ਕਰਹਿ ਪਰਉਪਕਾਰਿਆ ॥੨॥ ੨੦ ॥**

(ਵਾਰ ਗਉੜੀ, ਸਲੋਕ ਮ: ੪—੩੧੧)

**ਪਰਚਾਰ ਦੀ ਲੋੜ :**

ਅਸਲ ਵਿਚ ਧਰਮ, ਸਚਾਈ, ਨੇਕੀ, ਪ੍ਰਭੂ-ਪ੍ਰੀਤ, ਉਦੋਂ ਤਕ ਲੋਕਾਂ ਦੇ ਜੀਵਨ ਦਾ ਅੰਗ ਨਹੀਂ ਬਣਦੀ ਜਦੋਂ ਤੀਕ ਇਸਨੂੰ ਪ੍ਰਚਾਰਿਆ ਨਾ ਜਾਵੇ, ਲੋਕਾਂ ਨੂੰ ਧਰਮ-ਮਾਰਗ

ਪੁਰ ਤੁਰਨ ਦੀ ਪ੍ਰੇਰਨਾ ਨਾ ਦਿਤੀ ਜਾਵੇ । ਇਸੇ ਲਈ ਹੀ ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਜੀਵਨ-ਪ੍ਰਯੰਤ ਧਰਮ-ਪਰਚਾਰ ਵਿਚ ਰੁੱਝੇ ਰਹੇ ਅਤੇ ਬਾਕੀ ਦੇ ਗੁਰੂ ਸਾਹਿਬਾਨ ਨੇ ਵੀ ਧਰਮ-ਪਰਚਾਰ ਵੱਲ ਸਭ ਤੋਂ ਵੱਧ ਧਿਆਨ ਦਿਤਾ । ਫਲ ਸਰੂਪ ਸਿੱਖੀ ਦੇਸ਼ ਦੇ ਕੋਨੇ-ਕੋਨੇ ਵਿਚ ਫੈਲ ਗਈ । ਦਸਮ-ਪਾਤਸ਼ਾਹ ਦੇ ਮਗਰੋਂ ਸਿੱਖ ਆਪਣੀ ਹੋਂਦ ਕਾਇਮ ਰਖਣ ਲਈ ਸੰਘਰਸ਼ ਕਰਦੇ ਰਹੇ, ਸ਼ਹੀਦੀਆਂ ਦੇ ਕੇ ਇਤਿਹਾਸ ਸਿਰਜਦੇ ਰਹੇ ਅਤੇ ਧਰਮ-ਪਰਚਾਰ ਵੱਲ ਧਿਆਨ ਨਾ ਦੇ ਸਕੇ । ਰਾਜ ਪ੍ਰਾਪਤੀ ਮਗਰੋਂ ਰਾਜ ਦੀਆਂ ਹੱਦਾਂ ਵਧਾਉਣ ਲਈ ਤਾਂ ਭਾਵੇਂ ਸਿੰਘਾਂ ਨੇ ਹਰ ਯਤਨ ਕੀਤਾ, ਪਰ ਧਰਮ-ਪਰਚਾਰ ਵੱਲੋਂ ਉਹ ਅਵੇਸਲੇ ਹੀ ਰਹੇ । ਸਿੱਟਾ ਇਹ ਨਿਕਲਿਆ ਕਿ ਸਿੱਖਾਂ ਅੰਦਰ ਗੁਰੂ-ਸਾਹਿਬਾਨ ਲਈ ਪ੍ਰੀਤ ਤਾਂ ਰਹੀ ਪਰ ਉਹ ਗੁਰੂ-ਸਾਹਿਬਾਨ ਦੀਆਂ ਸਿਖਿਆਵਾਂ ਭੁੱਲ ਗਏ ਅਤੇ ਉਨ੍ਹਾਂ ਫੋਕਟ-ਕਰਮਾਂ ਵਿਚ ਉਲਝ ਗਏ, ਜਿਨ੍ਹਾਂ 'ਚੋਂ ਸਤਿਗੁਰਾਂ ਨੇ ਕੱਢਿਆ ਸੀ । ਰਾਜ-ਭਾਗ ਵੀ ਜਾਂਦਾ ਰਿਹਾ ਤੇ ਮੁੜਕੇ ਸੰਘਰਸ਼ ਦਾ ਰਾਹ ਅਪਣਾਉਣਾ ਪਿਆ ।

ਇਸ ਸਮੇਂ ਸਿੱਖਾਂ ਵਿਚ ਕੁਝ ਧਰਮ ਪ੍ਰਚਾਰ ਲਹਿਰਾਂ ਚੱਲੀਆਂ, ਜਿਨ੍ਹਾਂ ਵਿਚ 'ਸਿੰਘ ਸਭਾ' ਲਹਿਰ ਦਾ ਨਾਮ ਵਿਸ਼ੇਸ਼ ਮਹੱਤਾ ਰੱਖਦਾ ਹੈ । 'ਚੀਫ਼ ਖਾਲਸਾ ਦੀਵਾਨ' ਨੇ ਵੀ ਪ੍ਰਸੰਸਾ ਯੋਗ ਕੰਮ ਕੀਤਾ । ਇਨ੍ਹਾਂ ਧਰਮ-ਪਰਚਾਰ ਲਹਿਰਾਂ ਦਾ ਚੰਗਾ ਖਾਸਾ ਅਸਰ ਹੋਇਆ ਅਤੇ ਸਿੱਖਾਂ ਅੰਦਰ ਜਾਗਰਤੀ ਆਈ, ਪਰ ਕੁਝ ਦਹਾਕਿਆਂ ਪਿਛੋਂ ਇਨ੍ਹਾਂ ਦਾ ਪ੍ਰਭਾਵ ਲਗਭਗ ਖ਼ਤਮ ਹੀ ਹੋ ਗਿਆ । ਕਾਰਣ ਇਹ ਕਿ ਜਿਹੜੇ ਪਹਿਲੇ ਪਰਚਾਰਕ ਸਨ, ਉਹ ਉੱਚੇ-ਸੁੱਚੇ ਜੀਵਨ ਵਾਲੇ, ਨਾਮ-ਰਸੀਏ, ਵਿਦਵਾਨ ਅਤੇ ਲਗਨ ਵਾਲੇ ਸਨ । ਇਨ੍ਹਾਂ ਦੇ ਜੀਵਨ-ਅੰਤ ਦੇ ਨਾਲ ਹੀ ਪਰਚਾਰਕ-ਲਹਿਰਾਂ ਦਾ ਪ੍ਰਭਾਵ ਮੱਧਮ ਪੈ ਗਿਆ ।

**ਪ੍ਰਭਾਵਹੀਨ ਪਰਚਾਰ :**

ਗੁਰਦੁਆਰਾ ਪ੍ਰਬੰਧ ਸਿੱਖ-ਪੰਥ ਦੇ ਹੱਥਾਂ ਵਿਚ ਆ ਜਾਣ ਮਗਰੋਂ ਵੀ ਇਸ ਪਾਸੇ ਹੰਭਲੇ ਮਾਰੇ ਗਏ । ਹੋਰਨਾਂ ਦੀ ਰੀਸੇ ਇਕ ਮਿਸ਼ਨਰੀ ਕਾਲਜ ਅਤੇ ਕੁਝ ਧਰਮ-ਵਿਦਿਆਲੇ ਖੋਹਲੇ ਗਏ—ਪਰ ਇਨ੍ਹਾਂ ਨਾਲ ਕੋਈ ਬਹੁਤ ਫ਼ਰਕ ਨਹੀਂ ਪਿਆ । ਇਸਦਾ ਕਾਰਣ ਇਹ ਹੀ ਹੈ ਕਿ ਭਾਵੇਂ ਕੁਝ ਅਜਿਹੇ ਬੰਦੇ ਤਾਂ ਤਿਆਰ ਹੋ ਗਏ ਜਿਨ੍ਹਾਂ ਨੇ ਪੁਸਤਕਾਂ ਪੜ੍ਹ ਕੇ ਗਿਆਨ ਪ੍ਰਾਪਤ ਕਰ ਲਿਆ ਅਤੇ ਲੈਕਚਰ ਦੇਣ ਵਿਚ ਪਰਬੀਨਤਾ ਹਾਸਲ ਕਰ ਲਈ, ਪਰ ਨਾਮ-ਰਸ ਤੋਂ ਵਾਂਝੇ ਰਹੇ । ਕਿਸੇ ਵੀ ਧਰਮ ਦੇ ਪਰਚਾਰ ਲਈ ਸਭ ਤੋਂ ਜ਼ਰੂਰੀ ਚੀਜ਼ ਉਸ ਧਰਮ ਦੇ ਸ਼ਰਧਾਲੂ ਬੰਦੇ ਹਨ ਜਿਹੜੇ ਉੱਚੇ-ਸੁੱਚੇ ਅਤੇ ਪਵਿਤਰ ਜੀਵਨ ਵਾਲੇ ਹੋਣ ਤੇ ਪ੍ਰਭੂ-ਪ੍ਰੀਤ ਨਾਲ ਗੜੂੰਦ ਹੋਣ । ਪਰਚਾਰ ਕਰਨ ਲਈ ਮਨੁੱਖ ਦਾ ਨਿਰੋਲ ਆਪਣੀ ਅਕਲ ਦੇ ਆਸਰੇ ਕੀਤਾ ਹੋਇਆ ਉੱਦਮ ਕਦੇ ਵੀ ਪੂਰੇ ਤੌਰ ਤੇ ਸਫਲ ਨਹੀਂ ਹੋ ਸਕਦਾ । ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਬਿਲਕੁਲ ਠੀਕ ਆਖਿਆ ਹੈ ਕਿ ਪਰਮਾਤਮਾ ਦੀ ਨਾਮ-ਸ਼ਕਤੀ ਮਾਨੋਂ ਪਵਿੱਤਰ ਅੰਮ੍ਰਿਤ ਹੈ, ਜਿਸਦਾ ਪਰਵਾਹ ਚਾਲਾਂ ਤੇ ਤਰੀਕਿਆਂ ਵਿਚੋਂ ਦੀ ਨਹੀਂ ਵਗ ਸਕਦਾ, ਮਨੁੱਖਾਂ ਦੀ ਲੋੜ ਪੈਂਦੀ ਹੈ । ਪਰਚਾਰ ਕਰਨ ਵਾਲਾ ਮਨੁੱਖ ਸੋਨੇ ਦੀ ਨਾਲੀ ਸਮਝੋ, ਜਿਸ ਵਿਚੋਂ ਦੀ ਅੰਮ੍ਰਿਤ-ਪਰਵਾਹ ਚਲਦਾ ਹੈ । ਪਰ ਇਸ ਪਰਵਾਹ ਨੂੰ ਪਵਿੱਤਰ ਰਖਣ ਲਈ ਨਿਰਾ ਇਹ ਕਾਫ਼ੀ ਨਹੀਂ ਕਿ ਨਾਲੀ ਸੋਨੇ ਦੀ ਹੋਵੇ, ਇਸ ਗੱਲ ਦੀ ਲੋੜ ਭੀ ਹੈ ਕਿ ਨਾਲੀ ਖੁੱਲ੍ਹੀ ਹੋਵੇ ਤੇ ਉਸ ਵਿਚ ਕੋਈ ਛੇਕ ਨਾ ਹੋਵੇ, ਜਿਸ ਕਰਕੇ ਪਰਵਾਹ ਭਰ ਕੇ ਚੱਲੇ ਤੇ ਰਸਤੇ ਵਿਚ ਵੀ ਖਿੰਡ ਨਾ ਜਾਏ । .......ਸਤਿਗੁਰੂ ਦੀ

ਬਾਣੀ ਦਾ ਉਪਦੇਸ਼ ਅੰਮ੍ਰਿਤ ਹੈ, ਪਰ ਜਿਸ ਪਰਚਾਰਕ ਦੀ ਰਾਹੀਂ ਆਉਂਦਾ ਹੈ ਉਸਦੇ ਆਪਣੇ ਜੀਵਨ ਦੀ ਰੰਗਣ ਵਿਚ ਆਉਂਦਾ ਹੈ । ਸ਼ੁਧ ਤੇ ਪਵਿੱਤਰ ਅੰਮ੍ਰਿਤ ਮਿੱਟੀ ਦੇ ਭਾਂਡੇ ਵਿਚ ਪਿਆ ਹੋਵੇ, ਤਾਂ ਹੋ ਸਕਦਾ ਹੈ ਕਿ ਉਸਦੇ ਸੁਆਦ ਵਿਚ ਭਾਂਡੇ ਦਾ ਸੁਆਦ ਮਿਲ ਜਾਏ ਤੇ ਰੰਗ ਵੀ ਵਿਗੜ ਜਾਏ । ਸਤਿਗੁਰੂ ਦਾ ਸੁਨੇਹਾ ਜੀਵਨ ਦਾਤਾ ਹੈ, ਪਰ ਸੁਨੇਹਾ ਅਪੜਾਉਣ ਵਾਲਾ ਭੀ ਘੱਟ ਜ਼ਰੂਰੀ ਨਹੀਂ ।

ਪਰਚਾਰਕ ਉਹ ਨਹੀਂ ਹਨ, ਜੋ ਸੁੰਦਰ ਵਖਿਆਨ ਬਣਾ ਕੇ ਦੇਣੇ ਜਾਣਦੇ ਹੋਣ । ਪਰਚਾਰਕ ਉਹ ਹਨ ਜੋ ਮਨੁੱਖ ਬਣਾਣੇ ਜਾਣਦੇ ਹਨ, ਜੋ ਸੰਤ ਬਣਾਣੇ ਜਾਣਦੇ ਹਨ । ਜਿਹੜੇ ਆਪੂੰ ਮਨੁੱਖ ਨਹੀਂ ਬਣੇ ਉਹ ਹੋਰਨਾਂ ਨੂੰ ਮਨੁੱਖ ਕਿਵੇਂ ਬਣਾ ਸਕਦੇ ਹਨ, ਜਿਨ੍ਹਾਂ ਨੇ ਆਪਣੇ ਮਨ ਨੂੰ ਸ਼ਾਂਤ ਨਹੀਂ ਕੀਤਾ, ਉਹ ਹੋਰਨਾਂ ਨੂੰ ਕਿਵੇਂ ਸ਼ਾਂਤ ਕਰ ਸਕਦੇ ਹਨ ?

ਮਨੁੱਖ ਬਣਨ ਲਈ, ਭਗਤ ਬਣਨ ਲਈ, ਇੱਕ ਸੱਚੇ ਸਿੱਖ ਲਈ ਪ੍ਰਭੂ ਦਾ ਨਾਮ ਸਿਮਰਨ ਕਰਨਾ ਪਰਮ ਅਵੱਸ਼ਕ ਹੈ । ਜਿਹਨਾਂ ਨੇ ਹੋਰਨਾਂ ਨੂੰ ਪ੍ਰਭੂ ਦੇ ਲੜ ਲਾਉਣਾ ਹੈ, ਉਨ੍ਹਾਂ ਦਾ ਆਪ ਪ੍ਰਭੂ ਨਾਲ ਜੁੜੇ ਹੋਣਾ ਅਤੀ ਜ਼ਰੂਰੀ ਹੈ । ਜਿਨ੍ਹਾਂ ਨੇ ਨਾਮ-ਰਸ ਉਤੇ ਵਖਿਆਨ ਦੇਣੇ ਹਨ, ਉਨ੍ਹਾਂ ਨੂੰ ਨਾਮ-ਰਸ ਦੇ ਸੁਆਦ ਦਾ ਪਤਾ ਹੋਣਾ ਚਾਹੀਦਾ ਹੈ । ਇਹ ਗੱਲ ਪੱਕੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਜਿਸ ਪਰਚਾਰ ਵਿਚ ਰੂਹਾਨੀ ਤਾਕਤ ਨਹੀਂ, ਉਹ ਪਰਚਾਰ ਸੁਰਜੀਤ ਕਰਨ ਦੀ ਥਾਂ ਮੁਰਦਿਹਾਣ ਖਿਲਾਰਦਾ ਹੈ । ਵਖਿਆਨ ਨੂੰ ਅਸਰ ਵਾਲਾ ਬਣਾਉਣ ਲਈ ਪਰਚਾਰਕ ਕਈ ਢੰਗ ਵਰਤਦਾ ਹੈ, ਪਰ ਜੇ ਉਸਦੇ ਆਪਣੇ ਅੰਦਰ ਆਤਮਿਕ ਜੀਵਨ ਨਹੀਂ, ਤਾਂ ਉਸਦਾ ਵਖਿਆਨ ਸਰੋਤਿਆਂ ਨੂੰ ਆਤਮਿਕ ਜੀਵਨ ਨਹੀਂ ਦੇ ਸਕਦਾ ।

ਆਤਮਕ ਜੀਵਨ ਤੋਂ ਬਿਨਾਂ ਪਰਚਾਰਕ ਵਿਚ ਵਲਵਲੇ ਤਾਂ ਹੋ ਸਕਦੇ ਹਨ ਪਰ ਉਹ ਕਿਸੇ ਨਾਟਕ ਦੇ ਪਾਤਰ (ਨਟ) ਵਾਲੇ ਵਲਵਲੇ ਹੀ ਹੁੰਦੇ ਹਨ, ਜੋ ਨਿਰਾ ਸੁਆਂਗ ਹੀ ਹੁੰਦਾ ਹੈ । ਸੁਆਂਗ ਨਾਲ ਲੋਕਾਂ ਤੋਂ ਵਾਹ-ਵਾਹ ਤਾਂ ਖੱਟੀ ਜਾ ਸਕਦੀ ਹੈ, ਪਰ ਉਨ੍ਹਾਂ ਦੀ ਆਤਮਿਕ ਤ੍ਰਿਪਤੀ ਨਹੀਂ ਕੀਤੀ ਜਾ ਸਕਦੀ, ਮਾਇਆ ਦੀ ਅੱਗ ਵਿਚ ਸੜਦਿਆਂ ਦੇ ਹਿਰਦੇ ਸ਼ਾਂਤ ਨਹੀਂ ਕੀਤੇ ਜਾ ਸਕਦੇ, ਵਿਕਾਰਾਂ ਵਲੋਂ ਉਨ੍ਹਾਂ ਨੂੰ ਹੋੜਿਆ ਨਹੀਂ ਜਾ ਸਕਦਾ । ਇਹ ਤਾਂ ਹੀ ਸੰਭਵ ਹੈ ਜੇ ਪਰਚਾਰਕ ਦਾ ਆਪਣਾ ਮਨ ਸ਼ਾਂਤ ਹੋਵੇ, ਵਿਕਾਰਾਂ ਦੀ ਮਾਰ ਤੋਂ ਬਚਿਆ ਹੋਵੇ, ਤ੍ਰਿਪਤ ਹੋਵੇ । ਪਰਮਾਤਮਾ ਦਾ ਨਾਮ-ਰਸ ਬਿਜਲੀ ਦੀ ਤਾਕਤ ਦੀ ਨਿਆਈ ਹੈ । ਪਰਮਾਤਮਾ ਆਪ ਬਿਜਲੀ-ਘਰ ਹੈ, ਉਹ 'ਰਸ' ਦਾ ਸੋਮਾਂ ਹੈ । ਪਰਚਾਰਕ ਦਾ ਹਿਰਦਾ ਉਸ ਨਾਮ-ਰਸ ਦੀ ਬਿਜਲੀ ਨੂੰ ਸਰੋਤਿਆਂ ਤੱਕ ਪਹੁੰਚਾਣ ਲਈ ਤਾਰਾਂ ਦਾ ਕੰਮ ਦਿੰਦਾ ਹੈ । ਪਰ ਜੇ ਪਰਚਾਰਕ ਦਾ ਹਿਰਦਾ ਮਾਇਆ ਦੀ ਛੁਹ ਨਾਲ ਸਿੱਲਾ ਹੋਇਆ ਪਿਆ ਹੋਵੇ, ਤਾਂ ਇਹ ਬਿਜਲੀ ਦੀ ਤਾਕਤ ਨੂੰ ਅਗਾਂਹ ਨਹੀਂ ਅਪੜਾ ਸਕਦਾ ।

ਅੱਜ ਕਲ ਪਰਚਾਰਕਾਂ ਵਿਚ ਇੱਕ ਨਵੀਂ ਰੁਚੀ ਪਰਚਲਤ ਹੋ ਗਈ ਹੈ । ਦੋ-ਚਾਰ ਅੱਖਰ ਪੜ੍ਹ ਲੈਣੇ, ਇੱਕ ਦੋ ਬਾਣੀਆਂ ਕੰਠ ਕਰ ਲੈਣੀਆਂ, ਕੁਝ ਸਾਖੀਆਂ ਯਾਦ ਕਰ ਲੈਣੀਆਂ, ਗੁਰਬਾਣੀ ਦੇ ਕੁਝ-ਪਰਮਾਣ ਕੰਠ ਕਰ ਲੈਣੇ ਤੇ ਆਪਣੇ ਆਪ ਨੂੰ ਪਰਚਾਰਕ ਸਮਝ ਲੈਣਾ ਤੇ ਪਰਚਾਰਕ ਵਜੋਂ ਪੇਸ਼ ਕਰਨਾ । ਇਹੋ ਜਿਹੇ ਪਰਚਾਰਕ ਇਹ ਭੁੱਲ ਜਾਂਦੇ ਹਨ ਕਿ ਪਹਿਲਾਂ ਉਨ੍ਹਾਂ ਨੂੰ ਆਪ ਰੱਬ ਦਾ ਬੰਦਾ ਬਣਨਾ ਚਾਹੀਦਾ ਹੈ, ਤਾਂ ਹੀ ਉਨ੍ਹਾਂ ਦੇ

ਪਰਚਾਰ ਦਾ ਕੋਈ ਪੱਕਾ ਅਸਰ ਹੋਵੇਗਾ । ਸਿੱਟਾ ਇਹ ਨਿਕਲਦਾ ਹੈ ਕਿ ਆਪਣੇ ਹਿਰਦੇ-ਭਾਂਡੇ ਨੂੰ ਪਰਮਾਤਮਾ ਦੇ ਹੱਕ ਵਿਚ ਘੜਾਉਣ ਤੋਂ ਬਿਨਾਂ ਉਸਦਾ ਪੁਰਾਣਾ ਸੁਭਾ ਉਸ ਦੇ ਨਾਲ ਹੀ ਰਹਿੰਦਾ ਹੈ । ਉਹ ਰਾਹੇ ਪਾਉਣ ਦੇ ਥਾਂ, ਦੁਖਾਵੇਂ ਬਚਨ ਬੋਲ ਬੋਲ ਕੇ ਲੋਕਾਂ ਨੂੰ ਸਗੋਂ ਹੋਰ ਵਿੱਥ ਤੇ ਸੁੱਟ ਦਿੰਦਾ ਹੈ । ਅਜਿਹੇ ਪਰਚਾਰਕਾਂ ਬਾਰੇ ਸਤਿਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :—

ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ ॥
ਮੁੰਢੈ ਦੀ ਖਸਲਤਿ ਨ ਗਈਆ, ਅੰਧੇ ਵਿਛੁੜਿ ਚੋਟਾ ਖਾਏ ॥ ੨ ॥ ੪ ॥

(ਬਿਹਾਗੜਾ, ਸਲੋਕ ਮ: ੩—੫੪੯)

**ਪਰਚਾਰ ਦਾ ਮਨੋਰਥ :**

ਧਰਮ-ਪਰਚਾਰ ਦਾ ਅਸਲੀ ਮਨੋਰਥ ਹੈ ਪਰਮਾਤਮਾ ਨਾਲੋਂ ਟੁੱਟੇ ਹੋਏ ਬੰਦਿਆਂ ਨੂੰ ਮੁੜਕੇ ਪਰਮਾਤਮਾਂ ਨਾਲ ਜੋੜਨਾ । ਇਹ ਕੰਮ ਉਹੀ ਪਰਚਾਰਕ ਕਰ ਸਕਦਾ ਹੈ ਜਿਸਦੀ ਟੁੱਟਿਆਂ ਨਾਲ ਹਮਦਰਦੀ ਹੋਵੇ, ਤੇ ਦੂਜੇ ਪਾਸੇ, ਜਿਥੇ ਜੋੜਨਾ ਹੈ ਉਥੇ ਆਪ ਵੀ ਜੁੜਿਆ ਹੋਵੇ । ਇਹ ਸੁਭਾ ਤਦੋਂ ਹੀ ਕਾਇਮ ਰਹਿ ਸਕਦਾ ਹੈ ਜੇ ਪਰਚਾਰਕ ਸੁਚੇਤ ਰਹਿਕੇ ਆਪ ਨਾਮ ਜਪਦਾ ਰਹੇ । ਪਰਮਾਤਮਾ ਦੀ ਯਾਦ ਨੂੰ ਹਿਰਦੇ ਵਿਚ ਵਸਾ ਕੇ ਰੱਖੇ ।

ਨਾਮ-ਮਾਰਗ ਤੇ ਚੱਲਣ ਨਾਲ ਪਰਚਾਰਕ ਦਾ ਹਿਰਦਾ ਪਵਿੱਤਰ ਹੋ ਜਾਵੇਗਾ ਅਤੇ ਉਸ ਵਿਚੋਂ 'ਨਾਮ' ਦਾ ਨਿਰਮਲ ਪਰਵਾਹ ਚਲੇਗਾ ਜੋ ਹੋਰਨਾਂ ਨੂੰ ਵੀ ਪਵਿੱਤਰ ਕਰੇਗਾ । ਸੋ ਪਹਿਲਾਂ ਪਰਚਾਰਕ ਨੇ ਆਪ ਪਰਮਾਤਮਾਂ ਦੀ ਹਜ਼ੂਰੀ ਵਿਚ ਰਹਿਣ ਦੀ ਜਾਚ ਸਿੱਖਣੀ ਹੈ, ਨਾਮ ਬਾਣੀ ਵਿਚ ਜੁੜਨਾ ਹੈ, ਪਰਮਾਤਮਾ ਨਾਲ ਲਿਵ ਜੋੜਨੀ ਹੈ ਤੇ ਫਿਰ ਹੋਰਨਾਂ ਦੇ ਹਿਰਦਿਆਂ ਨੂੰ ਨਾਮ-ਜਲ ਨਾਲ ਪਵਿੱਤਰ ਤੇ ਸ਼ਾਂਤ ਕਰਨਾ ਹੈ ।

ਗੱਡੀ ਦਾ ਇੰਜਣ ਭਾਵੇਂ ਪੂਰੀ ਤਰ੍ਹਾਂ ਤਿਆਰ ਹੋਵੇ, ਉਸਦੀ ਮਸ਼ੀਨਰੀ ਅਥਵਾ ਕਲ-ਪੁਰਜੇ ਪੂਰੀ ਤਰ੍ਹਾਂ ਠੀਕ ਠਾਕ ਹੋਣ ਪਰ ਉਹ ਚਲਦਾ ਤਾਂ ਹੀ ਹੈ ਜੇ ਉਸ ਵਿਚ ਅੱਗ ਭਖਾ ਕੇ ਭਾਫ਼ ਤਿਆਰ ਕੀਤੀ ਜਾਏ । ਇਵੇਂ ਹੀ ਪਰਚਾਰਕ ਭਾਵੇਂ ਵਿਦਿਆ ਤੇ ਧਾਰਮਿਕ-ਗਿਆਨ ਦੀ ਮਸ਼ੀਨਰੀ ਨਾਲ ਮੁਕੰਮਲ ਹੋਵੇ, ਪਰ ਜਦੋਂ ਤਕ ਉਸ ਵਿਚ ਪਰਮਾਤਮਾਂ ਦੇ ਭਜਨ ਨਾਲ ਭਾਫ਼ ਪੈਦਾ ਨਾ ਕੀਤੀ ਜਾਵੇ, ਉਹ ਪਰਚਾਰ ਕਰਨ ਦੇ ਸਮਰੱਥ ਨਹੀਂ ਹੋ ਸਕਦਾ ।

**ਪਰਚਾਰਕ ਦੇ ਜੀਵਨ ਦੀ ਘਾੜਤ :**

ਸੋ, ਪਰਚਾਰਕ ਨੇ ਪਰਚਾਰ ਦੀ ਤਿਆਰੀ ਲਈ ਪਹਿਲਾਂ ਆਪਣੇ ਜੀਵਨ ਦੀ ਘਾੜਤ ਘੜਨੀ ਹੈ । ਉਸਨੇ ਆਪਣੇ ਮਨ ਨੂੰ ਨਾਮ-ਜਲ ਨਾਲ ਵਿਕਾਰਾਂ ਤੋਂ ਪਾਕ ਪਵਿੱਤਰ ਕਰਨਾ ਹੈ, ਸੰਸਾਰਕ ਵਸਤਾਂ ਦੇ ਮੋਹ ਨੂੰ ਤਿਆਗਣਾ ਹੈ, ਲੋਭ-ਲਾਲਚ ਦੀ ਬਿਰਤੀ ਨੂੰ ਤਿਆਗਣਾ ਹੈ, ਆਪਣੇ ਗਿਆਨ ਦਾ ਹੰਕਾਰ ਨਹੀਂ ਕਰਨਾ ਅਤੇ ਆਪਣਾ ਵੱਧ ਤੋਂ ਵੱਧ ਸਮਾਂ ਗੁਰਬਾਣੀ ਨੂੰ ਪ੍ਰੇਮ ਸ਼ਰਧਾ ਸਹਿਤ ਪੜ੍ਹਨ ਤੇ ਸਮਝਣ ਵਿਚ ਲਾਉਣਾ ਹੈ । ਪ੍ਰਭੂ ਪਾਸ ਅਰਦਾਸਾਂ-ਅਰਜ਼ੋਈਆਂ ਕਰਦੇ ਰਹਿਣਾ ਹੈ ਕਿ ਉਹ ਗੁਰਬਾਣੀ ਦੇ ਉਪਦੇਸ਼ਾਂ ਅਨੁਸਾਰ ਜੀਵਨ ਜੀਉਣ ਦੀ ਬੁੱਧੀ ਤੇ ਸਮਰੱਥਾ ਬਖ਼ਸ਼ੇ ।

ਕਈ ਵਾਰ ਪਰਚਾਰਕ ਆਮ ਲੋਕਾਂ ਦੀ ਤਰ੍ਹਾਂ ਨਿਤਨੇਮ ਵੀ ਇੱਕ ਫ਼ਰਜ਼ ਦੀ ਪੂਰਤੀ ਵਜੋਂ ਹੀ ਕਰਦਾ ਹੈ । ਬਿਨਾਂ ਸੋਚੇ ਸਮਝੇ ਕਾਹਲੀ-ਕਾਹਲੀ ਨਿਤਨੇਮ ਮੁਕਾ ਕੇ ਉਹ ਸਮਝਦਾ ਹੈ ਕਿ ਉਸਨੇ ਰਹਿਤ-ਮਰਯਾਦਾ ਦਾ ਇੱਕ ਅੰਗ ਪਾਲ ਲਿਆ ਹੈ, ਪਰ ਇੰਝ ਉਹ ਪ੍ਰਭੂ ਦੀ ਹਜ਼ੂਰੀ ਵਿਚ ਹਾਜ਼ਰ ਹੋਣ ਤੋਂ ਵਾਂਝਿਆਂ ਰਹਿੰਦਾ ਹੈ ਅਤੇ ਆਪਣੀ ਆਤਮਿਕ-ਮੌਤ ਵਲ ਨੂੰ ਤੁਰ ਪੈਂਦਾ ਹੈ ।

ਨਾਮ-ਜਪਣ ਵਿਚ ਸਫਲਤਾ ਉਸੇ ਮਨੁੱਖ ਨੂੰ ਹੁੰਦੀ ਹੈ ਜੋ ਆਪਣਾ ਵੱਧ ਤੋਂ ਵੱਧ ਸਮਾਂ ਇਸ ਪਾਸੇ ਲਾਉਂਦਾ ਹੈ । ਪਰਮਾਤਮਾਂ ਨਾਲ ਕਾਹਲੀ ਵਿਚ ਯਾਰੀ ਨਹੀਂ ਪੈ ਸਕਦੀ, ਸਗੋਂ ਧੀਰਜ ਰਖਕੇ ਨਿਰੰਤਰ ਯਤਨ (ਉੱਦਮ) ਕਰਨ ਦੀ ਲੋੜ ਹੈ । ਮਨ ਦਾ ਸੁਭਾ 'ਆਖਾਂ ਜੀਵਾ, ਵਿਸਰੈ ਮਰਿ ਜਾਉ' ਵਾਲਾ ਬਣਾਉਣ ਦੀ ਲੋੜ ਹੈ । ਮਨ ਦੀ ਅਜਿਹੀ ਘਾੜਤ ਲਈ ਅੰਮ੍ਰਿਤ ਵੇਲੇ ਉਠਕੇ ਸਤਿਗੁਰੂ ਦੀ ਬਾਣੀ ਦੁਆਰਾ ਨਾਮ-ਰਸ ਪੀਣ ਦੀ ਲੋੜ ਹੈ । ਨਾਮ-ਰਸ ਦੀ ਪ੍ਰਾਪਤੀ ਲਈ ਨੀਂਦ-ਰਸ ਨੂੰ ਤਿਆਗਣਾ ਪਰਚਾਰਕ ਦਾ ਪਹਿਲਾ ਫ਼ਰਜ਼ ਹੈ । ਇੱਕ ਗੁਰਮੁਖ ਵਿਦਵਾਨ ਨੇ ਬਹੁਤ ਖੂਬ ਲਿਖਿਆ ਹੈ, "ਪ੍ਰਭੂ ਦੀ ਫੌਜ਼ ਦਾ ਕਪਤਾਨ ਬਣਨ ਲਈ ਨਿਰਾ ਇਹ ਕਾਫ਼ੀ ਨਹੀਂ ਕਿ ਜਿਵੇਂ ਹੋ ਸਕੇ ਜ਼ਰੂਰ ਅੰਮ੍ਰਿਤ ਵੇਲੇ ਉਠ ਕੇ 'ਨਾਮ' ਜਪੇ, ਸ਼ਗੋਂ ਇਸ ਤੋਂ ਵਧੀਕ ਇਹ ਲੋੜ ਹੈ ਕਿ ਹਿਰਦੇ ਵਿਚ ਇਨੀ ਤੀਬਰ ਇੱਛਾ ਤੇ ਖਿੱਚ ਹੋਵੇ ਜੋ ਸਰੀਰ ਨੂੰ ਆਲਸ ਆਉਣ ਹੀ ਨਾ ਦੇਵੇ ।"

**'ਮੁਖ-ਗਿਆਨੀ' ਨਹੀਂ ਬਣਨਾ :**

ਮੁਖ-ਗਿਆਨੀ ਉਹ ਹੈ ਜੋ ਮੂੰਹੋਂ ਤਾਂ ਗਿਆਨ ਦੀਆਂ ਗੱਲਾਂ ਕਰਦਾ ਹੈ, ਪਰ ਉਸਦੇ ਹਿਰਦੇ ਵਿਚ ਸੱਚ ਨਹੀਂ ਹੁੰਦਾ, ਉਸਦੀ ਕਥਨੀ ਤੇ ਕਰਨੀ ਵਿਚ ਵਿਰੋਧ ਹੁੰਦਾ ਹੈ । ਉਹ ਪੁਸਤਕਾਂ ਪੜ੍ਹ ਪੜ੍ਹ ਕੇ ਗਿਆਨ ਤਾਂ ਪ੍ਰਾਪਤ ਕਰ ਲੈਂਦਾ ਹੈ, ਦਲੀਲਬਾਜ਼ੀ ਵਿਚ ਪਰਬੀਨ ਹੋ ਜਾਂਦਾ ਹੈ, ਆਪਣੇ ਸੁੰਦਰ ਵਖਿਆਨਾਂ ਨਾਲ ਲੋਕਾਂ ਤੇ ਪ੍ਰਭਾਵ ਪਾਉਂਦਾ ਹੈ ਅਤੇ ਉਨ੍ਹਾਂ ਤੋਂ ਵਾਹ-ਵਾਹ ਖੱਟਦਾ ਹੈ, ਪਰ ਪ੍ਰਭੂ-ਪ੍ਰੀਤ ਤੋਂ ਸੱਖਣਾ ਹੀ ਰਹਿੰਦਾ ਹੈ, ਆਪਣੇ ਗਿਆਨ ਦੇ ਹੰਕਾਰ ਵਿਚ ਮਸਤ ਹੋਰਨਾ ਨੂੰ ਬਹੁਤ ਤੁੱਛ ਸਮਝਦਾ ਹੈ । ਸਤਿਗੁਰੂ ਐਸੇ ਪਰਚਾਰਕ ਦੇ 'ਗੁਣ' ਇੰਝ ਦਰਸਾਉਂਦੇ ਹਨ :—

> **ਕਰਮ ਧਰਮ ਜੁਗਤਿ ਬਹੁ ਕਰਤਾ, ਕਰਣੈਹਾਰੁ ਨ ਜਾਨੈ ॥**
> **ਉਪਦੇਸੁ ਕਰੈ ਆਪਿ ਨ ਕਮਾਵੈ, ਤਤੁ ਸਬਦੁ ਨ ਪਛਾਨੈ ॥ ੩ ॥ ੧ ॥ ੩੮ ॥**

(ਆਸਾ, ਮ: ੫—੩੮੦)

ਕਬੀਰ ਸਾਹਿਬ ਐਸੇ ਪਰਚਾਰਕ ਨੂੰ ਆਖਦੇ ਹਨ ਹੇ ਮੁਖ-ਗਿਆਨੀ ਤੇਰੇ ਹਿਰਦੇ ਵਿਚ ਤਾਂ ਕਪਟ ਹੈ ਪਰ ਤੂੰ ਮੂੰਹੋਂ ਗਿਆਨ ਕਥਨ ਕਰਦਾ ਹੈਂ । ਹੇ ਕਪਟੀ ਮਨੁੱਖ ਤੂੰ ਪਾਣੀ ਕਿਉਂ ਰਿੜਕ ਰਿਹਾ ਹੈਂ ? ਜਿਵੇਂ ਪਾਣੀ ਰਿੜਕਣ ਦਾ ਕੋਈ ਲਾਭ ਨਹੀਂ, ਇਵੇਂ ਹੀ ਐਸੇ ਪਰਚਾਰ ਦਾ ਕੋਈ ਫ਼ਾਇਦਾ ਨਹੀਂ :—

> **ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥ ੧ ॥ ੮ ॥**

(ਸੋਰਠਿ, ਕਬੀਰ ਜੀ—੬੫੬)

ਐਸਾ ਹੀ ਇਕ ਪਰਚਾਰਕ ਗੁਰੂ ਨਾਨਕ ਦੇਵ ਜੀ ਨੂੰ ਦੂਜੀ ਉਦਾਸੀ ਸਮੇਂ ਮਟਨ ਸਾਹਿਬ (ਕਸ਼ਮੀਰ) ਵਿਚ ਮਿਲਿਆ ਸੀ । ਉਸਦਾ ਨਾਮ ਸੀ ਪੰਡਤ ਬ੍ਰਹਮਦਾਸ । ਉਹ

ਆਪਣੇ ਨਾਲ ਹਮੇਸ਼ਾਂ ਧਾਰਮਿਕ ਪੁਸਤਕਾਂ ਦੇ ਗੱਡੇ ਭਰ ਕੇ ਤੁਰਦਾ ਸੀ ਅਤੇ ਹੋਰਨਾਂ ਵਿਦਵਾਨਾਂ ਨੂੰ ਧਾਰਮਿਕ-ਚਰਚਾ ਵਿਚ ਹਰਾ ਕੇ ਪ੍ਰਸੰਨ ਹੁੰਦਾ ਸੀ । ਸਤਿਗੁਰਾਂ ਨੇ ਇਸ ਮਾਣ-ਮੱਤੇ ਪੰਡਤ ਨੂੰ ਸਮਝਾਇਆ ਕਿ ਧਾਰਮਿਕ ਪੁਸਤਕਾਂ ਦੀ ਪੜ੍ਹਾਈ ਅਤੇ ਹਉਮੈ ਉਪਜਾਉਣ ਵਾਲੀ 'ਗਿਆਨ-ਚਰਚਾ' ਨਾਲ ਪ੍ਰਭੂ ਨਹੀਂ ਪਤੀਜਦਾ, ਉਹ ਤਾਂ ਪ੍ਰੇਮਾ-ਭਗਤੀ ਦਾ ਭੁੱਖਾ ਹੈ । ਪ੍ਰਭੂ ਦੀ ਦਰਗਾਹ ਵਿਚ ਕੋਰੇ ਗਿਆਨ ਦਾ ਕੋਈ ਮੁੱਲ ਨਹੀਂ ਪੈਣਾ, ਕੇਵਲ ਨਾਮ-ਸਿਮਰਨ ਦਾ ਹੀ ਮੁੱਲ ਪੈਣਾ ਹੈ । ਨਾਮ ਨੂੰ ਛੱਡ ਕੇ ਹੋਰ ਕਰਮ-ਕਮਾਉਣੇ ਕੇਵਲ ਹੰਕਾਰ ਵਿਚ ਝੱਖਾਂ ਮਾਰਨੀਆਂ ਹੀ ਹਨ :—

**ਪੜਿ ਪੜਿ ਗਡੀ ਲਦੀਅਹਿ, ਪੜਿ ਪੜਿ ਭਰੀਅਹਿ ਸਾਥ ॥**
**ਪੜਿ ਪੜਿ ਬੇੜੀ ਪਾਈਐ, ਪੜਿ ਪੜਿ ਗਡੀਅਹਿ ਖਾਤ ॥**
**ਪੜੀਅਹਿ ਜੇਤੇ ਬਰਸ ਬਰਸ, ਪੜੀਅਹਿ ਜੇਤੇ ਮਾਸ ॥**
**ਪੜੀਐ ਜੇਤੀ ਆਰਜਾ, ਪੜੀਅਹਿ ਜੇਤੇ ਸਾਸ ॥**
**ਨਾਨਕ ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ॥੧॥੯॥**

(ਵਾਰ ਆਸਾ, ਸਲੋਕ, ਮ: ੧—੪੬੭)

ਨਾਮ-ਸਿਮਰਨ ਉਤੇ ਇਸ ਲਈ ਇੰਨਾ ਜ਼ੋਰ ਦਿੱਤਾ ਗਿਆ ਤਾ ਜੋ ਮਨੁੱਖ ਪੁਸਤਕਾਂ ਪੜ੍ਹ ਕੇ ਨਿਰਾ ਮੁੱਖ-ਗਿਆਨੀ ਹੀ ਨਾ ਬਣੇ, ਨਿਰਾ ਵਿਦਵਾਨ ਹੀ ਨਾ ਬਣੇ, ਨਿਰੀ ਚੁੰਚ-ਚਰਚਾ ਹੀ ਨਾ ਕਰੇ, ਸਗੋਂ ਇੱਕ ਸੱਚਾ ਧਰਮੀ-ਜੀਉੜਾ ਬਣੇ, ਭਗਤ ਬਣੇ, ਗੁਰਮੁਖ ਬਣੇ । ਧਰਮੀ-ਮਨੁੱਖ ਆਪਣੇ ਕੰਮਾਂ ਤੋਂ ਪਛਾਣਿਆ ਜਾਂਦਾ ਹੈ । ਨਾਮ-ਜਪਣਾ, ਧਰਮ ਦੀ ਕਿਰਤ ਕਰਨੀ ਤੇ ਵੰਡ ਛਕਣਾ ਉਸਦੀ ਜੀਵਨ ਜਾਚ ਦੇ ਮੁੱਖ ਅੰਗ ਬਣ ਜਾਂਦੇ ਹਨ । ਉਹ ਪ੍ਰਭੂ ਦੀ ਸੰਤਾਨ ਮਨੁੱਖ ਜਾਤੀ ਦੀ ਸੇਵਾ ਵਿਚ ਲੀਨ ਰਹਿੰਦਾ ਹੈ । ਮਹਾਨ ਸਤਿਗੁਰਾਂ ਦੇ ਜੀਵਨ ਤੋਂ ਸਿੱਖਿਆ ਲੈ ਕੇ ਸੱਚ ਦੀ ਖਾਤਰ ਜੀਵਨ ਵੀ ਵਾਰ ਦਿੰਦਾ ਹੈ । ਉਹ '**ਸਚੁ ਸੁਣਾਇਸੀ, ਸਚ ਕੀ ਬੇਲਾ**' ਨੂੰ ਪਰਚਾਰੇ ਦਾ ਆਧਾਰ ਬਣਾ ਲੈਂਦਾ ਹੈ । ਮਨੁੱਖ ਜਾਂ (ਪਰਚਾਰਕ) ਦੇ ਅੰਦਰ ਇਹ ਦਲੇਰੀ ਸਿਰ (ਦਿਮਾਗ) ਨਹੀਂ ਪੈਦਾ ਕਰਦਾ, ਸਗੋਂ ਹਿਰਦਾ ਪੈਦਾ ਕਰਦਾ ਹੈ । ਇਸ ਲਈ ਸਿਆਣੇ ਆਖਦੇ ਹਨ ਕਿ ਸਿਰ ਨੂੰ ਵਿਦਿਆ ਨਾਲ ਭਰ ਲੈਣਾ ਸੁਖਾਲਾ ਕੰਮ ਹੈ, ਪਰ ਹਿਰਦੇ ਨੂੰ ਧਰਮ ਲਈ ਤਿਆਰ ਕਰਨਾ ਔਖਾ ਹੈ । ਅਕਲ ਦਾ ਭਰਿਆ ਹੋਇਆ ਵਖਿਆਨ ਤਿਆਰ ਕਰਨਾ ਸੌਖਾ ਹੈ, ਪਰ ਹਿਰਦੇ ਦੇ ਪਿਆਰ ਦੇ ਜਜ਼ਬੇ ਨਾਲ ਭਰਿਆ ਹੋਇਆ ਵਖਿਆਨ ਇਕ ਬੜਾ ਔਖਾ ਕੰਮ ਹੈ ।

**ਸੱਚਾ ਪਰਚਾਰਕ :**

ਗੁਰੂ ਅਰਜਨ ਪਾਤਸ਼ਾਹ ਸੱਚੇ ਪਰਚਾਰਕ ਦੀ ਪਰਿਭਾਸ਼ਾ ਨਿਸਚਿਤ ਕਰਦੇ ਹੋਏ ਆਖਦੇ ਹਨ ਕਿ ਸੱਚਾ ਪਰਚਾਰਕ ਉਹ ਹੈ ਜੋ ਪਹਿਲਾਂ ਆਪਣੇ ਹਿਰਦੇ ਨੂੰ ਪ੍ਰਭੂ-ਗਿਆਨ ਨਾਲ ਭਰਪੂਰ ਕਰਦਾ ਹੈ ਤੇ ਉਸਦੇ ਪਿਛੋਂ ਹੋਰਨਾਂ ਨੂੰ ਰੀਝਾਉਂਦਾ ਹੈ, ਜੋ ਪਹਿਲਾਂ ਹਿਰਦੇ ਨੂੰ ਪ੍ਰਭੂ ਦੇ ਨਾਮ ਨਾਲ ਪਵਿੱਤਰ ਕਰਦਾ ਹੈ ਤੇ ਫਿਰ ਉਸ ਨਾਮ ਬਾਰੇ ਲੋਕਾਂ ਨੂੰ ਸਮਝਾਉਂਦਾ ਹੈ :

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥**
**ਰਾਮ ਨਾਮ ਜਪੁ ਹਿਰਦੈ ਜਾਪੈ, ਮੁਖ ਤੇ ਸਗਲ ਸੁਨਾਵੈ ॥੨॥੪॥੪੩॥**

(ਆਸਾ, ਮ: ੫-੩੮੧)

ਉਧਰਹਿ ਆਪਿ, ਤਰੈ ਸੰਸਾਰੁ ॥ ਰਾਮ ਨਾਮ ਜਪਿ ਏਕੰਕਾਰੁ ॥

ਆਪਿ ਕਮਾਉ, ਅਵਰਾ ਉਪਦੇਸ ॥ ਰਾਮ ਨਾਮ ਹਿਰਦੈ ਪਰਵੇਸ ॥੩॥੨੮॥੯੭॥

(ਗਉੜੀ, ਮ: ੫—੧੮੫)

ਗੁਰੂ ਅਮਰਦਾਸ ਜੀ ਪ੍ਰਚਾਰਕ ਦੇ ਗੁਣ ਇੰਝ ਬਿਆਨ ਕਰਦੇ ਹਨ :

ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥

ਅੰਮ੍ਰਿਤ ਕਥਾ ਕਹੈ, ਸਦਾ ਦਿਨੁ ਰਾਤੀ, ਅਵਰਾ ਆਖਿ ਸੁਨਾਵਣਿਆ ॥੨॥੧੫॥੧੬॥

(ਮਾਝ, ਮ: ੩—੧੧੮)

ਅਰਥ : (ਮੈਂ ਉਸ ਮਨੁੱਖ ਤੋਂ ਸਦਕੇ ਜਾਂਦਾ ਹਾਂ) ਜਿਹੜਾ ਆਪਣੇ ਮੂੰਹ ਨਾਲ, ਬਚਨਾਂ ਦੀ ਰਾਹੀਂ, ਆਤਮਿਕ ਜੀਵਨ-ਦਾਤਾ ਪ੍ਰਭੂ ਨਾਮ ਸਦਾ ਉਚਾਰਦਾ ਹੈ, ਉਹ ਅੱਖਾਂ ਨਾਲ ਵੀ ਸਦਾ ਜੀਵਨ-ਦਾਤੇ ਪਰਮਾਤਮਾਂ ਨੂੰ ਹੀ ਹਰ ਥਾਂ ਵੇਖਦਾ-ਪਛਾਣਦਾ ਹੈ ਉਹ ਜੀਵਨ-ਦਾਤੇ ਪ੍ਰਭੂ ਦੀ ਸਿਫ਼ਤ-ਸਲਾਹ ਸਦਾ ਦਿਨ ਰਾਤ ਕਰਦਾ ਹੈ ਤੇ ਹੋਰਨਾਂ ਨੂੰ ਵੀ (ਸਿਫ਼ਤ-ਸਲਾਹ) ਆਖ ਕੇ ਸੁਣਾਉਂਦਾ ਹੈ ।

ਸੋ ਨਿਰੀ ਉੱਚੀ-ਵਿਦਿਆ, ਧਨ ਅਤੇ ਪਰਚਾਰ ਦੇ ਨਵੇਂ-ਨਵੇਂ ਢੰਗ ਮਨੁੱਖ ਨੂੰ ਸਫਲ ਪਰਚਾਰਕ ਨਹੀਂ ਬਣਾ ਸਕਦੇ । ਪਰਚਾਰ ਵਿਚ ਇਹ ਚੀਜ਼ਾਂ ਸਹਾਇਤਾ ਤਾਂ ਕਰਦੀਆਂ ਹਨ, ਪਰ ਨਿਰੀਆਂ ਇਹੀ ਕਾਫ਼ੀ ਨਹੀਂ ਹਨ । ਪਰਚਾਰਕ ਨੇ ਪਹਿਲਾਂ ਗੁਰੂ ਦੇ ਸਨਮੁਖ ਹੋਕੇ, ਗੁਰੂ ਦੀ ਰਜ਼ਾ ਵਿਚ ਤੁਰਕੇ, ਗੁਰੂ ਦੇ ਦੱਸੇ ਹੋਏ ਰਾਹ ਵਾਲਾ ਜੀਵਨ ਬਣਾਕੇ, ਆਪਣੇ ਆਪ ਨੂੰ ਮਾਇਆ ਦੀ ਨੀਂਦ ਵਿਚੋਂ ਜਗਾਉਣਾ ਹੈ, ਵਿਕਾਰਾਂ ਤੋਂ ਬਚਕੇ ਰਹਿਣਾ ਹੈ, ਪ੍ਰਭੂ ਦੀ ਸਿਫ਼ਤ-ਸਲਾਹ ਦੁਆਰਾ ਹਿਰਦੇ ਵਿਚ ਵਸਦੇ ਪ੍ਰਭੂ ਨੂੰ ਪਛਾਨਣਾ ਹੈ, ਉਸ ਨਾਲ ਲਿਵ ਜੋੜਨੀ ਹੈ ਤੇ ਫਿਰ ਪਰਚਾਰ ਦੇ ਖੇਤਰ ਵਿਚ ਆਪਣੇ ਫ਼ਰਜ਼ ਨਿਭਾਉਣੇ ਹਨ । ਅਜਿਹਾ ਪ੍ਰਚਾਰਕ ਹੀ ਹੋਰਨਾਂ ਨੂੰ ਨਾਮ-ਮਾਰਗ ਤੇ ਤੋਰ ਸਕਦਾ ਹੈ :—

ਜਿਸ ਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥

ਓਹੁ ਹਰਿ ਮਾਰਗਿ ਆਪਿ ਚਲਦਾ, ਹੋਰਨਾ ਨੋ ਹਰਿ ਮਾਰਗਿ ਪਾਏ ॥੨॥੫॥

(ਵਾਰ ਮਾਝ, ਮ: ੪, —੧੪੦)

